Registered with Registrar of Newspaper at No. 354/57

Postal Regd. No. ASR-007/2013-2015 Without Pre-payment of Postage under License no. PB/0370/2013-15

# GURMAT PARKASH February 2013

**Dharam Parchar Committee, SGPC, Sri Amritsar.**




ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ
ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ਬਣਿਆ ਕੰਧ-ਚਿੱਤਰ

# ਵਿਰਾਸਤੀ ਨਿਸ਼ਾਨੀਆਂ



ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ਪਿਸਤੌਲ ਜੋ ਕਿ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸੰਭਾਲਿਆ ਹੋਇਆ ਹੈ।



ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮਾਘ-ਫੱਗਣ, ਨਾਨਕਸ਼ਾਹੀ ੫੪੪ ਫਰਵਰੀ 2013

ਜਿਲਦ ੫੬ ਅੰਕ ੧੧

ਸੰਪਾਦਕ

ਸਿਮਰਜੀਤ ਸਿੰਘ

ਐਮ.ਏ., ਐਮ.ਐਮ.ਸੀ.




## ਚੰਦਾ

| | |
|---|---|
| ਸਾਲਾਨਾ (ਦੇਸ਼) | ₹ ੨੦ |
| ਲਾਈਫ਼ (ਦੇਸ਼) | ₹ ੨੦੦ |
| ਸਾਲਾਨਾ ਵਿਦੇਸ਼ | ₹ ੫੦੦ |
| ਲਾਈਫ਼ ਵਿਦੇਸ਼ | ₹ ੫੦੦੦ |
| ਪ੍ਰਤੀ ਕਾਪੀ | ₹ ੨ |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab Vide Circular No. 4580-2/25-58-B-49154 Dated Oct. 1958

## ਤਤਕਰਾ

*ਗੁਰਬਾਣੀ ਵਿਚਾਰ :*

# ਰੁਤਿ ਆਈਲੇ ਸਰਸ ਬਸੰਤ ਮਾਹਿ॥

*ਰੁਤਿ ਆਈਲੇ ਸਰਸ ਬਸੰਤ ਮਾਹਿ॥*
*ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥*
*ਕਿਸੁ ਪੂਜ ਚੜਾਵਉ ਲਗਉ ਪਾਇ॥੧॥*
*ਤੇਰਾ ਦਾਸਨਿ ਦਾਸਾ ਕਹਉ ਰਾਇ॥*
*ਜਗਜੀਵਨ ਜੁਗਤਿ ਨ ਮਿਲੈ ਕਾਇ॥੧॥ ਰਹਾਉ॥*
*ਤੇਰੀ ਮੂਰਤਿ ਏਕਾ ਬਹੁਤੁ ਰੂਪ॥*
*ਕਿਸੁ ਪੂਜ ਚੜਾਵਉ ਦੇਉ ਧੂਪ॥*
*ਤੇਰਾ ਅੰਤੁ ਨ ਪਾਇਆ ਕਹਾ ਪਾਇ॥*
*ਤੇਰਾ ਦਾਸਨਿ ਦਾਸਾ ਕਹਉ ਰਾਇ॥੨॥*
*ਤੇਰੇ ਸਠਿ ਸੰਬਤ ਸਭਿ ਤੀਰਥਾ॥*
*ਤੇਰਾ ਸਚੁ ਨਾਮੁ ਪਰਮੇਸਰਾ॥*
*ਤੇਰੀ ਗਤਿ ਅਵਿਗਤਿ ਨਹੀ ਜਾਣੀਐ॥*
*ਅਣਜਾਣਤ ਨਾਮੁ ਵਖਾਣੀਐ॥੩॥*
*ਨਾਨਕੁ ਵੇਚਾਰਾ ਕਿਆ ਕਹੈ॥*
*ਸਭੁ ਲੋਕੁ ਸਲਾਹੇ ਏਕਸੈ॥*
*ਸਿਰੁ ਨਾਨਕ ਲੋਕਾ ਪਾਵ ਹੈ॥*
*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥੪॥੨॥* *(ਪੰਨਾ ੧੧੬੮)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਬਸੰਤ ਰੁੱਤ ਦੀ ਆਮਦ ਦੇ ਪ੍ਰਸੰਗ ਵਿਚ ਰਾਗ ਬਸੰਤ ਦੇ ਇਸ ਪਾਵਨ ਸ਼ਬਦ ਦੁਆਰਾ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਬਸੰਤ ਰੁੱਤ ਦੌਰਾਨ ਪ੍ਰਭੂ-ਮਿਲਾਪ ਦੇ ਉਦੇਸ਼ ਦੀ ਪੂਰਤੀ ਕਰਨ ਦੀ ਬਖ਼ਸ਼ਿਸ਼ ਕਰਦੇ ਹਨ।

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਮਨੁੱਖਾਂ ਲਈ ਮਨੁੱਖੀ ਜਨਮ ਰੂਪ ਬਸੰਤ ਰੁੱਤ ਆਈ ਹੈ ਜੋ ਇਸ ਵਿਚ ਤੇਰੇ ਨਾਮ-ਰੰਗ 'ਚ ਰੱਤੇ ਹਨ। ਉਹ ਤੇਰੇ ਪ੍ਰੇਮ 'ਚ ਰੰਗੇ ਹੋਏ ਤੈਨੂੰ ਸਿਮਰਦੇ ਹਨ ਉਹ ਚਾਅ 'ਚ ਵਿਚਰਦੇ ਹਨ।

ਮੈਂ ਇਸ ਬਸੰਤ ਰੁੱਤ 'ਚ ਖਿੜੇ ਫੁੱਲ ਲੈ ਕੇ ਕਿਸ ਨੂੰ ਭੇਟ ਕਰਾਂ, ਹੋਰ ਕਿਸ ਦੀ ਪੂਜਾ ਕਰਾਂ। ਹੇ ਪ੍ਰਭੂ! ਆਪ ਜੀ ਦੇ ਬਿਨਾਂ ਮੈਂ ਹੋਰ ਕਿਸ ਦੇ ਪੈਰੀਂ ਪਵਾਂ। ਅਰਥਾਤ ਜਿੱਥੇ ਲੋਕਾਈ ਅਗਿਆਨਤਾ ਵੱਸ ਬਸੰਤ ਰੁੱਤ 'ਚ ਫੁਲਵਾੜੀ 'ਚੋਂ ਫੁੱਲ ਤੋੜ ਕੇ ਦੇਵਤਿਆਂ ਦੀਆਂ ਕਲਪਿਤ ਮੂਰਤੀਆਂ ਨੂੰ ਸਮਰਪਿਤ ਕਰਦੀ ਤੇ ਉਨ੍ਹਾਂ ਨੂੰ ਖ਼ੁਸ਼ ਕਰ

ਲੈਣ ਦਾ ਭਰਮ ਪਾਲ਼ਦੀ ਹੈ। ਮੈਂ ਗੁਰਮਤਿ ਮਾਰਗ ਮਿਲ ਜਾਣ ਕਰਕੇ ਇਸ ਕਰਮਕਾਂਡ ਨੂੰ ਕਰਨ ਤੋਂ ਬਚ ਗਿਆ ਹਾਂ। ਹੇ ਪ੍ਰਭੂ ਜੀ! ਆਪ ਜੀ ਦੇ ਦਾਸਾਂ ਦਾ ਦਾਸ ਬਣ ਕੇ ਮੈਂ ਤੈਨੂੰ ਹੀ ਸਿਮਰਦਾ ਹਾਂ। ਆਪ ਜੀ ਦੇ ਦਰ ਤੋਂ ਬਿਨਾਂ ਹੋਰ ਕਿਤੋਂ ਜੀਵਨ ਦਾ ਸਹੀ ਢੰਗ ਵੀ ਤਾਂ ਨਹੀਂ ਮਿਲਦਾ।

ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪ੍ਰਭੂ, ਆਪ ਦੇ ਕਈ ਰੂਪ ਹੋਣ ਦੇ ਬਾਵਜੂਦ ਵੀ ਆਪ ਦਾ ਸਰੂਪ ਤਾਂ ਇਕ ਹੀ ਹੈ। ਕਹਿਣ ਤੋਂ ਭਾਵ ਸਰਗੁਣ ਰੂਪ 'ਚ ਜੋ ਕਈ ਦੇਵਤੇ ਆਦਿ ਤਸੱਵਰ ਕੀਤੇ ਗਏ ਹਨ ਉਹ ਸਾਰੇ ਪ੍ਰਭੂ 'ਤੇ ਹੀ ਆਧਾਰਿਤ ਅਤੇ ਆਸ਼ਰਿਤ ਹਨ, ਉਨ੍ਹਾਂ ਦਾ ਅਜ਼ਾਦ ਤੇ ਸਰਬਸੱਤਾ ਸੰਪੰਨ ਸਰੂਪ ਨਹੀਂ। ਸਰਬ ਸੱਤਾਧਾਰੀ ਅਟੱਲ ਤੇ ਸਦੀਵੀ ਸ਼ਕਤੀ ਉਹ ਪਰਮਾਤਮਾ ਆਪ ਹੀ ਹੈ। ਇਸ ਲਈ ਹੇ ਪ੍ਰਭੂ! ਮੈਂ ਹੋਰ ਕਿਸ ਨੂੰ ਪੂਜਾਂ? ਕਿਸ ਅੱਗੇ ਧੂਫ ਧੁਖਾਵਾਂ ਅਰਥਾਤ ਤੇਰਾ ਨਿਰਮਲ ਚਿੰਤਨ ਹੀ ਮੈਨੂੰ ਉਚਿਤ ਲੱਗਦਾ ਹੈ।

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ ਜੀਓ! ਆਪ ਦਾ ਅੰਤ ਪਾਉਣਾ ਨਾਮੁਮਕਿਨ ਹੈ। ਇਹ ਮਨੁੱਖ ਵਿਚਾਰੇ ਦੇ ਵੱਸ ਨਹੀਂ ਹੈ। ਆਪ ਹੀ ਸਭ ਦੇ ਰਾਜਾ ਹੋ। ਮੈਂ ਤਾਂ ਤੇਰੇ ਦਾਸਾਂ ਦਾ ਵੀ ਦਾਸ ਹਾਂ। ਆਪ ਦਾ ਸੱਚਾ ਨਾਮ ਹੀ ਮੇਰੇ ਵਾਸਤੇ ਸੱਠ ਵਰ੍ਹੇ ਹਨ ਭਾਵ ਮੈਨੂੰ ਤੇਰਾ ਸੱਚਾ ਨਾਮ ਪ੍ਰਾਪਤ ਹੋ ਜਾਣ ਮਗਰੋਂ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਦੇ ਚਿੰਤਨ 'ਚ ਵੀਹ-ਵੀਹ ਵਰ੍ਹੇ ਲਾਉਣ ਦੀ ਜ਼ਰੂਰਤ ਨਹੀਂ। ਤੇਰੇ ਨਾਮ 'ਚ ਹੀ ਸਾਰੇ ਤੀਰਥ ਆ ਜਾਂਦੇ ਹਨ ਭਾਵ ਮੈਨੂੰ ਨਾਮ ਮਿਲ ਜਾਣ ਨਾਲ ਤੀਰਥਾਂ 'ਤੇ ਭਟਕਦੇ ਫਿਰਨ ਦੀ ਕੋਈ ਲੋੜ ਨਹੀਂ ਰਹਿ ਗਈ। ਆਪ ਦੀ ਕੀ ਸਥਿਤੀ ਹੈ ਇਹ ਮੇਰੀ ਸੀਮਤ ਪਹੁੰਚ ਤੋਂ ਬਾਹਰੀ ਗੱਲ ਹੈ। ਆਪ ਦੀ ਅਸੀਮ ਹਸਤੀ ਮੈਥੋਂ ਕਹੀ ਨਹੀਂ ਜਾ ਸਕਦੀ ਭਾਵ ਮੈਂ ਤਾਂ ਆਪ ਦੇ ਗੁਣ ਗਾਇਣ ਕਰਨ ਤਕ ਹੀ ਖ਼ੁਦ ਨੂੰ ਸੀਮਤ ਕੀਤਾ ਹੈ। ਗੁਰੂ ਜੀ ਇੱਥੋਂ ਤਕ (ਨਿਮਰਤਾ ਦੇ ਆਵੇਸ਼ 'ਚ) ਕਥਨ ਕਰਦੇ ਹਨ ਕਿ ਨਾਨਕ ਵਿਚਾਰਾ ਕਹਿ ਵੀ ਕੀ ਸਕਦਾ ਹੈ। ਸਾਰੇ (ਸਜੱਗ) ਲੋਕ ਉਸ ਇਕ ਪਰਮਾਤਮਾ ਨੂੰ ਹੀ ਸਲਾਹੁੰਦੇ ਹਨ। ਐਸੇ ਸੁਜਨਾਂ ਦੇ ਕਦਮਾਂ ਉੱਪਰ ਨਾਨਕ ਦਾ ਸਿਰ ਝੁਕਦਾ ਹੈ। ਉਂਞ ਹੇ ਪ੍ਰਭੂ! ਜਿੰਨੇ ਵੀ ਆਪ ਦੇ ਨਾਮ ਆਪ ਨਾਲ ਇਕਮਿਕ ਹੋਣ ਵਾਲਿਆਂ ਨੇ ਰੱਖੇ ਹਨ ਨਾਨਕ ਉਨ੍ਹਾਂ ਤੋਂ ਕੁਰਬਾਨ, ਬਲਿਹਾਰੀ ਜਾਂਦਾ ਹੈ ਭਾਵ ਪ੍ਰਭੂ ਦੇ ਵਿਭਿੰਨ ਨਾਮ ਨਿਰਸੰਕੋਚ ਲਏ ਜਾ ਸਕਦੇ ਹਨ ਬਸ਼ਰਤੇ ਕਿ ਦੇਵ-ਪੂਜਾ ਜਾਂ ਮੂਰਤੀ ਪੂਜਾ ਦੇ ਸੀਮਤ ਕਰਮਕਾਂਡ ਤੋਂ ਉੱਪਰ ਉੱਠਿਆ ਜਾ ਸਕੇ।

■

ਸੰਪਾਦਕੀ

# ....ਉਪਰਿ ਸਚੁ ਆਚਾਰੁ

*ਪਿਛਲੇ ਦਿਨੀਂ ਦੇਸ਼ ਵਿਚ ਵਾਪਰੀਆਂ ਜ਼ਾਲਮਾਨਾ ਘਟਨਾਵਾਂ ਨੇ ਸਾਰੀ ਦੁਨੀਆ ਵਿਚ ਦੇਸ਼-ਵਾਸੀਆਂ ਨੂੰ ਸ਼ਰਮਿੰਦਾ ਹੋਣ ਲਈ ਮਜ਼ਬੂਰ ਕਰ ਦਿੱਤਾ ਹੈ। ਇਹ ਗੱਲ ਸਾਨੂੰ ਚੰਗੀ ਤਰ੍ਹਾਂ ਸਮਝ ਲੈਣੀ ਚਾਹੀਦੀ ਹੈ ਕਿ ਮਿਹਨਤਕਸ਼ ਭਾਰਤੀ ਅੱਜ ਸਾਰੀ ਦੁਨੀਆ ਵਿਚ ਪਹੁੰਚ ਚੁੱਕਾ ਹੈ। ਭਾਰਤ ਵਿਚ ਜੋ ਵੀ ਚੰਗਾ-ਮੰਦਾ ਵਾਪਰਦਾ ਹੈ, ਉਸ ਦਾ ਅਸਰ ਸਾਰੀ ਦੁਨੀਆ ਵਿਚ ਬੈਠੇ ਭਾਰਤੀਆਂ ਤਕ ਪਹੁੰਚਣਾ ਸੁਭਾਵਿਕ ਹੈ। ਦੇਸ਼ ਵਿਚ ਥਾਂ-ਪਰ-ਥਾਂ ਇਸਤਰੀਆਂ ਨਾਲ ਹੋ ਰਹੇ ਦੁਰਾਚਾਰ, ਸ਼ਰੇਆਮ ਲੁੱਟਾਂ-ਖੋਹਾਂ, ਨਸ਼ਿਆਂ ਦੀ ਤਸਕਰੀ ਆਦਿ ਦੀਆਂ ਸੁਰਖੀਆਂ ਨਾਲ ਰੋਜ਼ਾਨਾ ਅਖ਼ਬਾਰਾਂ ਭਰਨ ਲੱਗ ਗਈਆਂ ਹਨ। ਇਨ੍ਹਾਂ ਅਖ਼ਬਾਰਾਂ 'ਤੇ ਪੰਛੀ ਝਾਤ ਮਾਰਨ ਤੋਂ ਹੀ ਸਾਡੇ ਸਾਹਮਣੇ ਸਾਲ ੨੦੦੭ ਤੋਂ ੨੦੧੧ ਤਕ ਦੀਆਂ ੨੬੨੦ ਦੁਰਾਚਾਰ ਦੀਆਂ ਘਟਨਾਵਾਂ ਇਕੱਲੀ ਰਾਜਧਾਨੀ ਦਿੱਲੀ ਵਿਚ ਦਰਜ ਹੋਈਆਂ ਨਜ਼ਰੀ ਪੈਂਦੀਆਂ ਹਨ। ਚੇਨਈ ਵਿਚ ੨੯੩, ਕਲਕੱਤਾ ਵਿਚ ੨੦੦ ਦੁਰਾਚਾਰ ਦੀਆਂ ਘਟਨਾਵਾਂ ਦਾ ਜ਼ਿਕਰ ਹੈ। ਸਾਲ ੨੦੦੨ ਤੋਂ ੨੦੧੧ ਤਕ ਰਾਜਧਾਨੀ ਵਿਚ ਦਰਜ ਪ੩ਪ੭ ਦੁਰਾਚਾਰ ਦੇ ਮਾਮਲਿਆਂ 'ਚੋਂ ੩੯੬੦ ਮਾਮਲਿਆਂ ਵਿਚ ਦੋਸ਼ੀ ਸਾਫ਼ ਬਰੀ ਹੋ ਗਏ। ਇੱਥੋਂ ਤਕ ਕਿ ਇਕ ਸੰਸਥਾ ਵੱਲੋਂ ਇਸਤਰੀਆਂ ਵਿਰੁੱਧ ਵਧ ਰਹੇ ਅਪਰਾਧਾਂ ਦਾ ਸਰਵੇ ਕਰਨ ਉਪਰੰਤ ਭਾਰਤ ਦੀ ਦਸ਼ਾ ਨੂੰ ਜੀ-੨੦ ਮੁਲਕਾਂ ਵਿੱਚੋਂ ਸਭ ਤੋਂ ਵੱਧ ਗੰਭੀਰ ਗਰਦਾਨਿਆ ਹੈ। ਇਤਿਹਾਸਿਕ ਘਟਨਾਵਾਂ 'ਤੇ ਨਜ਼ਰ ਮਾਰਦਿਆਂ ਪਤਾ ਲੱਗਦਾ ਹੈ ਕਿ ਇਸਤਰੀ ਮੁੱਢ ਤੋਂ ਹੀ ਜ਼ੁਲਮ ਦਾ ਸ਼ਿਕਾਰ ਹੁੰਦੀ ਆਈ ਹੈ। ਜੰਗਾਂ-ਯੁੱਧਾਂ ਵਿਚ ਇਸਤਰੀਆਂ ਨੂੰ ਲੁੱਟ ਦੇ ਸਮਾਨ ਵਾਂਗ ਹੀ ਲੁੱਟ ਕੇ ਆਪਣਾ ਅਧਿਕਾਰ ਜਿਤਾਇਆ ਜਾਂਦਾ ਰਿਹਾ ਹੈ। ਮੰਡੀਆਂ ਲਾ ਕੇ ਪਸ਼ੂਆਂ ਵਾਂਗ ਖ਼੍ਰੀਦੋ-ਫਰੋਖ਼ਤ ਕੀਤੀ ਜਾਂਦੀ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਦੌਰਾਨ ਹੋਈ ਇਸਤਰੀਆਂ ਦੀ ਅਜਿਹੀ ਦੁਰਦਸ਼ਾ ਵੇਖ ਕੇ ਹੀ ਬਾਬਰ ਨੂੰ ਜਾਬਰ ਸ਼ਬਦ ਨਾਲ ਸੰਬੋਧਨ ਕੀਤਾ। ਅਗਲੇ ਗੁਰੂ ਸਾਹਿਬਾਨ ਨੇ ਵੀ ਇਸਤਰੀਆਂ ਦੀ ਮਹਾਨਤਾ ਨੂੰ ਸਮਝਦਿਆਂ ਸਮਾਜ ਵਿਚ ਉਨ੍ਹਾਂ ਨੂੰ ਸਮਾਨਤਾ ਦੇਣ ਦੇ ਉਪਰਾਲੇ ਕੀਤੇ। ਗ਼ੁਲਾਮੀ ਦੇ ਚਿੰਨ੍ਹ ਘੁੰਡ ਅਤੇ ਸਤੀ-ਪ੍ਰਥਾ ਆਦਿ ਤੋਂ ਉਨ੍ਹਾਂ ਨੂੰ ਨਿਜ਼ਾਤ ਦਿਵਾਈ। ਗੁਰੂ ਸਾਹਿਬ ਦੀ ਪ੍ਰੇਰਨਾ ਸਦਕਾ ਹੀ ਮਾਤਾ ਭਾਗ ਕੌਰ ਸੂਰਬੀਰਾਂ ਵਾਂਗ ਜ਼ਾਲਮਾਂ ਵਿਰੁੱਧ ਤੇਗ਼ ਤਾਣ ਕੇ ਜੰਗ-ਏ-ਮੈਦਾਨ ਵਿਚ ਨਿੱਤਰੀ, ਜਿਸ ਕਾਰਨ ਉਸ ਨੂੰ ਪਹਿਲੀ ਸਿੱਖ ਬੀਬੀ ਜਰਨੈਲ ਹੋਣ ਦਾ ਮਾਣ ਵੀ ਹਾਸਲ ਹੋਇਆ। ਮੁਗ਼ਲਾਂ ਦੇ ਰਾਜ ਸਮੇਂ ਲੁਕ-ਛਿਪ ਕੇ ਜੰਗਲਾਂ-ਬੇਲਿਆਂ ਵਿਚ ਜੀਵਨ ਬਸਰ ਕਰ ਰਹੇ ਸੂਰਬੀਰ ਸਿੰਘ ਆਮ ਹੀ ਰਾਤ ਨੂੰ ਆਪਣੀਆਂ ਜਾਨਾਂ 'ਤੇ ਖੇਡ ਕੇ ਅਹਿਮਦਸ਼ਾਹ ਅਬਦਾਲੀ ਵਰਗੇ ਜ਼ਾਲਮਾਂ ਦੀ ਕੈਦ 'ਚੋਂ ਇਸਤਰੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੀਂ ਪਹੁੰਚਾਇਆ ਕਰਦੇ ਸਨ। ਸਿੰਘਾਂ ਦੀ ਇਸੇ ਬਹਾਦਰੀ ਕਾਰਨ ਹੀ ਸਿੰਘਾਂ ਦੇ ੧੨ ਵੱਜਣ ਦੀ ਕਹਾਵਤ ਦੀ ਸ਼ੁਰੂਆਤ ਹੋਈ ਸੀ। ਅਜਿਹੀਆਂ ਹੀ ਘਟਨਾਵਾਂ ਵਿੱਚੋਂ ਇਕ ਵਾਰ ਜਦੋਂ ਸਿੰਘਾਂ ਦੇ ਇਕ ਜਥੇ ਨੇ ਗੋਇੰਦਵਾਲ ਸਾਹਿਬ ਨੇੜੇ ਅਹਿਮਦਸ਼ਾਹ ਅਬਦਾਲੀ ਦੀ ਫ਼ੌਜ 'ਤੇ ਹਮਲਾ ਕਰ ਕੇ ਕੈਦ ਵਿੱਚੋਂ ਇਸਤਰੀਆਂ ਨੂੰ ਛੁਡਾ ਲਿਆ। ਇਨ੍ਹਾਂ ਇਸਤਰੀਆਂ ਦਾ ਕੈਂਪ ਬਿਆਸ ਦਰਿਆ ਦੇ ਕੰਢੇ ਬਾਬਾ ਬਕਾਲਾ ਵਿਖੇ ਲਗਾ ਦਿੱਤਾ। ਇੱਥੋਂ ਹੀ ਇਨ੍ਹਾਂ ਦੇ ਘਰਾਂ ਦਾ ਪਤਾ ਕਰ ਕੇ ਘਰੋ-ਘਰੀਂ ਪਹੁੰਚਾਉਣ ਦਾ ਪ੍ਰਬੰਧ ਕੀਤਾ ਗਿਆ। ਜਿੰਨ੍ਹੇ ਦਿਨ ਇਹ ਇਸਤਰੀਆਂ ਇੱਥੇ ਰਹੀਆਂ, ਗੁਰਬਾਣੀ ਕੀਰਤਨ ਦਾ ਪ੍ਰਵਾਹ ਚਲਦਾ ਰਿਹਾ। ਬਹਾਦਰ ਸਿੰਘਾਂ ਨਾਲ ਇਨ੍ਹਾਂ ਦਾ ਸਕੇ ਭਰਾਵਾਂ ਨਾਲੋਂ ਵੱਧ ਮੋਹ ਪੈ ਗਿਆ। ਇਨ੍ਹਾਂ ਨੇ ਇੱਥੋਂ ਆਪਣੇ ਇਨ੍ਹਾਂ ਮੂੰਹ-ਬੋਲੇ ਭਰਾਵਾਂ ਤੋਂ ਵਿਛੜਨ ਸਮੇਂ ਸਾਲ ਵਿਚ ਇਕ ਵਾਰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਸਾਰੀ ਸੋਚ-ਵਿਚਾਰ ਕਾਰਨ ਤੋਂ ਬਾਅਦ ਰੱਖੜ-ਪੁੰਨਿਆ ਦਾ ਦਿਨ ਨਿਸ਼ਚਿਤ ਕਰ ਲਿਆ*

ਗਿਆ। ਇਹ ਧਰਮੀ ਭੈਣ-ਭਰਾ ਜਿੱਥੇ ਕਿਤੇ ਵੀ ਹੁੰਦੇ, ਰੱਖੜ ਪੁੰਨਿਆ ਦੇ ਮੌਕੇ ਬਾਬਾ ਬਕਾਲਾ ਸਾਹਿਬ ਇਕੱਠੇ ਹੋ ਕੇ ਗੁਰਬਾਣੀ ਕੀਰਤਨ ਕਰਦੇ। ਭਾਰੀ ਇਕੱਠ ਹੋ ਜਾਣ ਕਾਰਨ ਇਹ ਜੋੜ ਮੇਲੇ ਦਾ ਰੂਪ ਧਾਰਨ ਕਰ ਜਾਂਦਾ ਸੀ। ਅੱਜ ਵੀ ਬਾਬਾ ਬਕਾਲਾ ਸਾਹਿਬ ਵਿਖੇ ਇਸ ਦਿਨ ਭਾਰੀ ਜੋੜ ਮੇਲਾ ਲੱਗਦਾ ਹੈ। ਅਜਿਹੀਆਂ ਘਟਨਾਵਾਂ ਕਾਰਨ ਸਿੰਘਾਂ ਦੀ ਸੂਰਮਗਤੀ ਅਤੇ ਇਸਤਰੀਆਂ ਪ੍ਰਤੀ ਇਨ੍ਹਾਂ ਦੇ ਸਤਿਕਾਰ ਦੀਆਂ ਮਿਸਾਲਾਂ ਦੂਰ-ਦੂਰ ਤਕ ਫੈਲ ਗਈਆਂ। ਸਿੰਘਾਂ ਦੇ ਚਲਦੇ ਵਹੀਰ ਨਿਹੰਗ ਸਿੰਘਾਂ ਦੇ ਜਥੇ ਜਿਸ ਵੀ ਪਿੰਡ ਵਿਚ ਜਾਂਦੇ, ਉੱਥੇ ਇਨ੍ਹਾਂ ਦੇ ਸਤਿਕਾਰ ਵਜੋਂ ਸਾਰੇ ਪਿੰਡ ਵਾਸੀ ਇਕੱਠੇ ਹੋ ਇਨ੍ਹਾਂ ਨੂੰ ਅੱਗੇ ਹੋ ਕੇ ਲੈਣ ਆਉਂਦੇ। ਇਨ੍ਹਾਂ ਹੀ ਦਿਨਾਂ ਵਿਚ ਬਹਾਦਰ ਸਿੰਘਾਂ ਬਾਰੇ ਇਹ ਕਹਾਵਤ ਪ੍ਰਚਲਿਤ ਹੋਈ, 'ਆਏ ਨੇ ਨਿਹੰਗ ਕੁੰਡਾ ਖੋਲ ਦੇ ਨਿਸੰਗ'।

ਪਰ ਅੱਜ ਅਸੀਂ ਗੁਰੂ ਸਾਹਿਬਾਨ ਵੱਲੋਂ ਬਖਸ਼ੀ ਸਿੱਖਿਆ ਨੂੰ ਭੁਲਾ ਕੇ ਦੁਨੀਆ ਦੀ ਝੂਠੀ ਚਮਕ-ਦਮਕ ਪਿੱਛੇ ਲੱਗ ਆਪਣੀਆਂ ਅਣਮੁੱਲੀਆਂ ਕਦਰਾਂ-ਕੀਮਤਾਂ ਨੂੰ ਭੰਗ ਦੇ ਭਾਅ ਗੁਆ ਰਹੇ ਹਾਂ। ਆਪਣੇ ਬੱਚੇ-ਬੱਚੀਆਂ ਦਾ ਜੀਵਨ ਬਰਬਾਦ ਕਰ ਰਹੇ ਹਾਂ। ਉਪਰੋਕਤ ਸਾਰੇ ਵਰਤਾਰੇ ਨੂੰ ਵਾਚਦਿਆਂ ਮਹਿਸੂਸ ਹੁੰਦਾ ਹੈ ਕਿ ਜੋ ਪ੍ਰਾਣੀ ਜ਼ੁਲਮ ਕਰ ਰਿਹਾ ਹੈ, ਇਕੱਲਾ ਉਹ ਹੀ ਜ਼ਿੰਮੇਵਾਰ ਨਹੀਂ, ਬਲਕਿ ਇਸ ਦੇ ਪਿੱਛੇ ਉਹ ਸਾਰੇ ਜ਼ਿੰਮੇਵਾਰ ਹਨ, ਜੋ ਸਮਾਜ ਨੂੰ ਸਹੀ ਸੇਧ ਦੇਣ ਲਈ ਜ਼ਿੰਮੇਵਾਰ ਸਨ ਪਰ ਉਹ ਆਪਣੀ ਜ਼ਿੰਮੇਵਾਰੀ ਭੁੱਲ ਅੱਖਾਂ-ਕੰਨ ਬੰਦ ਕਰੀ ਬੈਠੇ ਹਨ। ਇਸ ਵਿਚ ਸਾਡੇ ਅਣਮੁੱਲੇ ਸੱਭਿਆਚਾਰ ਦੇ ਅਖੌਤੀ ਬਣੇ ਠੇਕੇਦਾਰ ਗਾਇਕ, ਰਾਜਨੀਤਿਕ, ਸਿੱਖਿਆਦਾਨੀ, ਮੀਡੀਆ ਆਦਿ ਸਭ ਬਰਾਬਰ ਦੇ ਜ਼ਿੰਮੇਵਾਰ ਹਨ। ਸਭ ਤੋਂ ਵੱਧ ਜ਼ਿੰਮੇਵਾਰ ਆਮ ਆਦਮੀ ਹੈ ਜਿਸ ਨੇ ਜਦੋਂ ਇਨ੍ਹਾਂ ਸਾਜ਼ਿਸ਼ਾਂ ਨੂੰ ਜਨਮ ਦਿੱਤਾ ਜਾ ਰਿਹਾ ਸੀ, ਵਿਰੋਧ ਨਹੀਂ ਕੀਤਾ। ਸਗੋਂ ਦੂਜੇ ਦੇ ਘਰ ਵਿਚ ਲੱਗੀ ਅੱਗ ਨੂੰ ਬਸੰਤਰ ਸਮਝਦਿਆਂ ਠਹਾਕੇ ਲਾਏ। ਨਵੰਬਰ ੧੯੮੪ ਵਿਚ ਇਕ ਇਸਤਰੀ ਪ੍ਰਧਾਨ ਮੰਤਰੀ ਦੇ ਕਤਲ ਤੋਂ ਬਾਅਦ ਜਦੋਂ ਦੇਸ਼ ਦੇ ਲੀਡਰਾਂ ਦੀ ਸ਼ਹਿ 'ਤੇ ਇਕ ਵਿਸ਼ੇਸ਼ ਵਰਗ ਦੀਆਂ ਇਸਤਰੀਆਂ ਨਾਲ ਦੁਰਾਚਾਰ, ਧੱਕੇਸ਼ਾਹੀ ਅਤੇ ਤਸ਼ੱਦਦ ਕੀਤੇ ਜਾ ਰਹੇ ਸਨ ਤਾਂ ਦੇਸ਼ ਭਰ ਦੀਆਂ ਔਰਤਾਂ ਵੱਲੋਂ ਇਸ ਵਿਰੁੱਧ ਅਵਾਜ਼ ਕਿਉਂ ਨਾ ਬੁਲੰਦ ਕੀਤੀ ਗਈ। ਇਸ ਘਟਨਾ ਦੇ ਦੋਸ਼ੀ ਅੱਜ ਤਕ ਸ਼ਰੇਆਮ ਖੁੱਲ੍ਹੇ ਫਿਰ ਰਹੇ ਹਨ। ਇਨ੍ਹਾਂ ਨੂੰ ਸਜ਼ਾ ਦਿਵਾਉਣ ਲਈ ਦੇਸ਼ ਭਰ ਦੀਆਂ ਇਸਤਰੀਆਂ ਨੂੰ ਅਵਾਜ਼ ਬੁਲੰਦ ਕਰਨੀ ਚਾਹੀਦੀ ਹੈ।

ਇਸਤਰੀਆਂ ਦੀ ਰੱਖਿਆ ਕਰਨ ਵਾਲੇ ਦਸਤਾਰਧਾਰੀ ਸਿੰਘਾਂ ਨੂੰ ਦੁਨੀਆ ਭਰ ਵਿਚ ਬਦਨਾਮ ਕਰਨ ਹਿਤ ਸਾਡੇ ਗਾਇਕ ਵਰਗ ਨੇ ਕੋਈ ਕਸਰ ਬਾਕੀ ਨਹੀਂ ਛੱਡੀ। ਜਿਨ੍ਹਾਂ ਦਸਤਾਰਧਾਰੀਆਂ ਦੀ ਚਰਚਾ 'ਆਏ ਨੇ ਨਿਹੰਗ ਕੁੰਡਾ ਖੋਲ ਦੇ ਨਿਸੰਗ' ਕਹਿ ਕੇ ਕੀਤੀ ਜਾਂਦੀ ਸੀ, ਉਨ੍ਹਾਂ ਨੂੰ ਸਾਡੇ ਭੁੱਲੜ ਗਾਇਕ ਵੀਰਾਂ ਨੇ 'ਆ ਗਏ ਪੱਗਾਂ ਪੋਚਵੀਆਂ ਵਾਲੇ, ਰਹੀਂ ਬੱਚ ਕੇ ਰੰਗਲੇ ਦੁਪੱਟੇ ਵਾਲੀਏ' ਕਹਿ ਕੇ ਸਾਰੀ ਦੁਨੀਆ ਵਿਚ ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਇਸ ਨੂੰ ਸਾਡੇ ਮੀਡੀਏ ਨੇ ਵੀ ਦੂਰ-ਦੂਰ ਤਕ ਪਹੁੰਚਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ। ਅਸੀਂ ਵੀ ਪਿੱਛੇ ਨਹੀਂ ਰਹੇ, ਅਜਿਹੇ ਗਾਇਕਾਂ ਨੂੰ ਕੱਖਪਤੀ ਤੋਂ ਕਰੋੜਪਤੀ ਬਣਾਉਣ ਵਿਚ। ਕਿੱਥੇ ਸੀ ਸਾਡੀ ਸਮਝ ਜਦੋਂ ਇਹ ਸਾਡੀ ਬਦਨਾਮੀ ਤੇ ਕਿਰਦਾਰ ਦੀ ਗਿਰਾਵਟ ਦੇ ਬੀਜ ਬੀਜੇ ਜਾ ਰਹੇ ਸਨ। ਕਿਉਂ ਨਹੀਂ ਅਸੀਂ ਵਿਰੋਧ ਕੀਤਾ।

ਅਜੇ ਵੀ ਡੁੱਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਦੇਰ ਆਏ ਦਰੁਸਤ ਆਏ। ਬਾਬਾ ਗਰਜਾ ਸਿੰਘ, ਬਾਬਾ ਬੋਤਾ ਸਿੰਘ ਦੇ ਵਾਰਸੋ ਉੱਠੋ, ਸੰਭਲੋ ਅਤੇ ਦੱਸ ਦਿਓ ਕਿ ਜ਼ਮੀਰ ਵਾਲੇ ਅਜੇ ਜਿਉਂਦੇ ਹਨ। ਹਰ ਪੁੰਗਰਦੀ ਬੁਰਾਈ ਦਾ ਹੀ ਡਟ ਕੇ ਵਿਰੋਧ ਕਰਨਾ ਸਿੱਖੋ। ਆਪਣੇ ਅਸਲੀ ਸੱਭਿਆਚਾਰ ਨੂੰ ਪਹਿਚਾਣ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿੱਖਿਆਵਾਂ ਦੇ ਲੜ ਆਪ ਵੀ ਲੱਗੋ ਅਤੇ ਬੱਚਿਆਂ ਨੂੰ ਵੀ ਲਗਾਓ ਤਾਂ ਹੀ ਗੁਰੂ ਸਾਹਿਬਾਨ ਵੱਲੋਂ ਬਖਸ਼ੀ ਪਵਿੱਤਰ ਵਿਚਾਰਧਾਰਾ 'ਤੇ ਆਧਾਰਿਤ ਬੇਗਮਪੁਰੇ ਵਰਗਾ ਸਮਾਜ ਹੋਂਦ ਵਿਚ ਆ ਸਕਦਾ ਹੈ।

# ਭਗਤ ਰਵਿਦਾਸ ਜੀ ਦਾ ਸਮਾਨਤਾ ਦਾ ਪੈਗ਼ਾਮ

*-ਡਾ. ਕੀਰਤ ਸਿੰਘ ਇਨਕਲਾਬੀ**

ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤਵਾਸੀਆਂ ਅਤੇ ਵਿਸ਼ੇਸ਼ ਕਰਕੇ ਪੰਜਾਬੀਆਂ ਦਾ ਇਕ ਮਾਣਯੋਗ, ਦਾਰਸ਼ਨਿਕ, ਸਾਹਿਤਕ, ਭਾਸ਼ਾਈ ਅਤੇ ਸੱਭਿਆਚਾਰਕ ਵਿਰਸਾ ਹੈ ਜਿਸ ਤੋਂ ਉਤਸ਼ਾਹ, ਪ੍ਰੇਰਨਾ ਅਤੇ ਪ੍ਰਭਾਵ ਲੈਣਾ ਜ਼ਰੂਰੀ ਬਣ ਜਾਂਦਾ ਹੈ। ਦਸਾਂ ਪਾਤਸ਼ਾਹੀਆਂ ਦੀ ਜੋਤ, ਜੁਗੋ ਜੁਗ ਅਟੱਲ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਦਰਾਂ ਸਤਿਕਾਰਯੋਗ ਭਗਤ ਸਾਹਿਬਾਨ ਦੀ ਬਾਣੀ ਅੰਕਿਤ ਹੈ। ਜਿਸ ਵਿਚ ਭਗਤ ਰਵਿਦਾਸ ਜੀ ਨੂੰ ਸਤਿਕਾਰਤ ਦਰਜਾ ਪ੍ਰਾਪਤ ਹੈ।

ਭਗਤ ਰਵਿਦਾਸ ਜੀ ਦੀ ਬਾਣੀ 'ਚ ਵਾਹਿਗੁਰੂ ਦੀ ਭਗਤੀ ਦਾ ਰਾਹ ਹੈ। ਵਾਹਿਗੁਰੂ ਸਾਹਮਣੇ ਜਾ ਕੇ ਖੜੌਣ ਅਤੇ ਫਿਰ ਲੀਨ ਹੋਣ ਦੀ ਦਿਸ਼ਾ ਪ੍ਰਦਾਨ ਕਰਦੀ ਹੈ। ਉਸ ਬਾਣੀ ਵਿਚ ਕਰਮਾਂ 'ਤੇ ਜ਼ੋਰ ਦਿੱਤਾ ਗਿਆ ਹੈ। ਫਿਰ ਵਾਹਿਗੁਰੂ ਦੀ ਮਿਹਰ ਚਾਹੀਦੀ ਹੈ। ਪਰਮਾਤਮਾ ਹੀ ਨੀਚਾਂ ਨੂੰ ਉੱਚਾ ਬਣਾ ਦਿੰਦਾ ਹੈ। ਇਸ ਨੂੰ ਉਹ ਕਈ ਵਾਰ ਦ੍ਰਿੜ੍ਹ ਕਰਦੇ ਹਨ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥ (ਪੰਨਾ ੧੧੦੬)*

ਪ੍ਰਭੂ ਭਗਤੀ ਦੇ ਬਰਾਬਰ ਹੋਰ ਕੋਈ ਵਸਤੂ ਨਹੀਂ। ਵਾਹਿਗੁਰੂ ਸਰਬ ਸਿਰਜਣਹਾਰ, ਸਰਬ ਪਾਲਣਹਾਰ ਹੈ ਤੇ ਸਰਬ ਵਿਨਾਸ਼ਕਾਰ ਹੈ। ਜਿਸ 'ਤੇ ਉਸ ਦੀਆਂ ਬਖ਼ਸ਼ਿਸ਼ਾਂ ਦੀ ਰਹਿਮਤ ਦੀ ਬਾਰਿਸ਼ ਹੋ ਜਾਵੇ ਉਹ ਸਫਲਤਾ ਤੇ ਖੁਸ਼ੀਆਂ ਪ੍ਰਾਪਤ ਕਰੀ ਜਾਂਦਾ ਹੈ। ਸੋ ਵਾਹਿਗੁਰੂ 'ਤੇ ਵਿਸ਼ਵਾਸ ਨਾਲ ਹੀ ਉਸ ਦੀਆਂ ਮਿਹਰਾਂ ਪ੍ਰਾਪਤ ਹੁੰਦੀਆਂ ਹਨ। ਆਪ ਜੀ ਦੀ ਬਾਣੀ ਹੈ:

*ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ॥...*
*ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥ (ਪੰਨਾ ੮੫੮)*

ਭਗਤ ਰਵਿਦਾਸ ਜੀ ਦਾ ਜਨਮ ਵਾਰਾਨਸੀ (ਬਨਾਰਸ) ਵਿਚ ਹੋਇਆ ਹੈ। ਬਨਾਰਸ ਉਨ੍ਹਾਂ ਦਿਨਾਂ ਵਿਚ ਬ੍ਰਾਹਮਣਵਾਦਾਂ ਦੇ ਪ੍ਰਵਾਹ ਦਾ ਮੁੱਖ ਕੇਂਦਰ ਸੀ। ਗੰਗਾ ਦਰਿਆ ਦੇ ਕੰਢੇ ਵੱਸੇ ਸ਼ਹਿਰ ਵਿਚ ਵੱਖ-ਵੱਖ ਵਿਚਾਰਧਾਰਾਵਾਂ ਦੇ ਪ੍ਰਵਾਹ ਉੱਠੇ ਸਨ। ਭਾਰਤੀ ਸਮਾਜ ਦੀ ਬਣਤਰ ਵਿਚ ਜਾਤ-ਪਾਤ ਤੇ ਵਰਣਵਾਦੀ-ਵਿਚਾਰਧਾਰਾ, ਮਾਰੂ

* Main Mir Nagar, Hamdania Colony, Bemina, Sri Nagar-190018.
Mob. 09622705457

ਤੇ ਹਾਨੀਕਾਰਕ ਸਿੱਧ ਹੋਈ ਹੈ। ਇਸ ਵਿਚਾਰਧਾਰਾ ਦੇ ਬਾਨੀ ਸ੍ਰੀ ਮਨੂੰ ਜੀ ਸਨ। ਉਸ ਦਾ ਵਰਣ-ਸਿਧਾਂਤ ਉਸ ਸਮੇਂ ਦੇ ਭਾਰਤੀ ਸਮਾਜ ਲਈ ਸਮਾਜਿਕ ਨਾ-ਬਰਾਬਰੀ ਲਈ ਜ਼ਿੰਮੇਵਾਰ ਸੀ। ਇਸ ਜ਼ਿੱਲ੍ਹਤ ਨੂੰ ਗਲੋਂ ਲਾਹੁਣ ਲਈ ਭਾਰਤ ਵਾਸੀਆਂ ਨੂੰ ਇਕ ਲੰਮਾ ਸੰਘਰਸ਼ ਕਰਨਾ ਪਿਆ।

ਭਗਤ ਰਾਮਾਨੁਜ ਜੀ ਨੇ ਸਰਗੁਣ-ਭਗਤੀ ਲਹਿਰ ਦੀ ਪਰੰਪਰਾ ਚਲਾਈ। ਇਸ ਵਿਚਾਰਧਾਰਾ ਦਾ ਭਾਰਤੀਆਂ ਨੇ ਬੜੇ ਚਾਹ ਨਾਲ ਸੁਆਗਤ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਬਾਣੀਕਾਰਾਂ ਨੂੰ ਪ੍ਰੇਮ ਜਾਂ ਭਗਤੀ ਰਾਹੀਂ ਹਿੰਦੂ, ਮੁਸਲਿਮ ਤੇ ਸਿੱਖ ਏਕਤਾ ਨੂੰ ਇਕ ਮੰਚ 'ਤੇ ਲਿਆ ਕੇ ਮਾਨਵਵਾਦ ਅਤੇ ਮਨੁੱਖੀ-ਏਕਤਾ ਵੱਲ ਪ੍ਰੇਰਿਤ ਕੀਤਾ।

ਭਗਤ ਰਵਿਦਾਸ ਜੀ ਭਗਤੀ ਲਹਿਰ ਦੀ ਨਿਰਗੁਣਧਾਰਾ ਦੇ ਪ੍ਰਮੁੱਖ ਭਗਤਾਂ 'ਚੋਂ ਇਕ ਮੰਨੇ ਜਾਂਦੇ ਹਨ। ਭਗਤ ਰਵਿਦਾਸ ਜੀ ਦੂਰ-ਅੰਦੇਸ਼ੀ ਸਨ। ਉਹ ਅੰਤਰਮੁਖੀ ਹੋ ਕੇ ਆਪਣੇ ਵੱਲ ਸੰਕੇਤ ਕਰਦੇ ਹਨ:

*- ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ॥* *(ਪੰਨਾ ੪੮੬)*

*- ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥* *(ਪੰਨਾ ੬੫੯)*

ਉਹ ਇਸ ਗੱਲ 'ਤੇ ਫ਼ਖ਼ਰ ਮਹਿਸੂਸ ਕਰਦੇ ਹਨ ਕਿ ਮੈਂ ਅਖੌਤੀ ਨੀਂਵੀਂ ਜਾਤ ਦਾ ਹਾਂ:

*ਚਮਰਟਾ ਗਾਂਠਿ ਨ ਜਨਈ॥ ਲੋਗੁ ਗਠਾਵੈ ਪਨਹੀ॥੧॥ ਰਹਾਉ॥*
*ਆਰ ਨਹੀ ਜਿਹ ਤੋਪਉ॥ ਨਹੀ ਰਾਂਬੀ ਠਾਉ ਰੋਪਉ॥* *(ਪੰਨਾ ੬੫੯)*

ਉਹ ਆਪਣੇ ਆਪ ਨੂੰ ਖਾਲਸ ਚਮਾਰ ਕਹਿਣ ਵਿਚ ਗੌਰਵ ਸਮਝਦੇ ਸਨ। ਉਨ੍ਹਾਂ ਹਮੇਸ਼ਾਂ ਕਿਰਤ ਕਰਨ ਨੂੰ ਵਡਿਆਇਆ ਹੈ। ਕਿਰਤ ਸਦਕਾ ਹੀ, ਕਰਮ ਸਦਕਾ ਹੀ ਭਗਤ ਰਵਿਦਾਸ ਜੀ ਨੂੰ ਵਡਿਆਈ ਤੇ ਉੱਤਮਤਾ ਮਿਲੀ ਹੈ। ਉਨ੍ਹਾਂ ਦੀ ਆਪਣੀ ਸ਼ਖ਼ਸੀਅਤ ਇਸ ਸੱਚਾਈ 'ਤੇ ਨਿਰਭਰ ਕਰਦੀ ਹੈ:

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* *(ਪੰਨਾ ੧੧੦੬)*

ਉਨ੍ਹਾਂ ਦੀ ਤਾਲੀਮ ਦਾ ਮੁੱਖ ਧੁਰਾ ਇਹ ਹੈ ਕਿ ਮਨੁੱਖਾ ਜੀਵਨ ਆਤਮਾ ਹੈ ਜੋ ਉਸ ਪਰਮ+ਆਤਮਾ (ਪਰਮਾਤਮਾ) ਨੂੰ ਮਿਲਣ ਲਈ ਤੀਬਰ ਹੈ। ਭਗਤੀ ਪ੍ਰਭੂ-ਮਿਲਾਪ ਤੇ ਪ੍ਰਭੂ-ਪ੍ਰੇਮ ਦਾ ਇਕ ਅਹਿਮ ਜ਼ਰੀਆ ਹੈ। ਉਨ੍ਹਾਂ ਦੀ ਬਾਣੀ ਵਿਚ ਪਿਆਰ, ਭਗਤੀ ਦੀ ਤੀਬਰਤਾ ਤੇ ਤੀਖਣਤਾ ਪ੍ਰਗਟ ਹੁੰਦੀ ਹੈ।

'ਪ੍ਰੇਮ ਕੀ ਜੇਵਰੀ ਬਾਧਿਓ ਤੇਰੇ ਜਨ' ਵਾਹਿਗੁਰੂ ਪ੍ਰੇਮ ਦਾ ਜ਼ਿਕਰ ਭਗਤ ਰਵਿਦਾਸ ਜੀ ਨੇ ਬਿੰਬਾਂ, ਰੂਪਕਾਂ ਤੇ ਪ੍ਰਤੀਕਾਂ ਵਿਚ ਕੀਤਾ ਹੈ:

*ਜਉ ਤੁਮ ਗਿਰਿਵਰ ਤਉ ਹਮ ਮੋਰਾ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥*

*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ ਰਹਾਉ॥*
*ਜਉ ਤੁਮ ਦੀਵਰਾ ਤਉ ਹਮ ਬਾਤੀ॥*
*ਜਉ ਤੁਮ ਤੀਰਥ ਤਉ ਹਮ ਜਾਤੀ॥੨॥*
*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥੩॥*
*(ਪੰਨਾ ੬੫੮)*

ਭਗਤ ਰਵਿਦਾਸ ਜੀ ਨੇ ਭਾਰਤੀ ਅਧਿਆਤਮਿਕਤਾ ਦ੍ਰਿਸ਼ਟੀ ਤੋਂ ਮਨੁੱਖੀ ਹੋਂਦ ਨੂੰ ਪੰਛੀ ਨਾਲ ਉਪਮਾ ਦਿੱਤੀ ਹੈ। ਉਨ੍ਹਾਂ ਬੜੇ ਹੀ ਪ੍ਰਭਾਵਸ਼ਾਲੀ ਬਿੰਬਾਂ ਰਾਹੀਂ ਅੰਕਿਤ ਕੀਤਾ ਹੈ:

*ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥ (ਪੰਨਾ ੬੫੯)*

ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਵਿਚ ਫਸਿਆ ਹੋਇਆ ਹੈ। ਸ਼ਬਦ, ਸਪਰਸ਼, ਰੂਪ, ਰਸ ਤੇ ਸਾੜਾ ਉਸ ਦੇ ਮੁਕਤੀ-ਮਾਰਗ ਵਿਚ ਰੋੜੇ ਅਟਕਾਉਂਦੇ ਹਨ। ਧਰਤੀ ਦੇ ਸਾਰੇ ਜੀਵ-ਜੰਤੂ ਆਪਣੇ-ਆਪਣੇ ਕਰਮਾਂ ਦਾ ਫਲ ਭੁਗਤਦੇ ਹਨ। ਮਨ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਵੱਸ ਪੈ ਕੇ ਸਦਾ ਭਟਕਦਾ ਰਹਿੰਦਾ ਹੈ। ਆਵਾਗਵਣ ਦੇ ਚੱਕਰ 'ਚੋਂ ਨਿਕਲਣ ਲਈ ਸ਼ੁਭ ਕਰਮਾਂ ਦੀ ਜ਼ਰੂਰਤ ਹੁੰਦੀ ਹੈ। ਸੋ ਸ਼ੁਭ ਕਰਮਾਂ ਵਿਚ ਲਿਵ ਲਾਉਣ ਲਈ ਪ੍ਰਭੂ-ਭਗਤੀ 'ਤੇ ਬਲ ਦੇਣਾ ਜ਼ਰੂਰੀ ਹੈ।

*ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ॥ (ਪੰਨਾ ੨੯੪)*

ਸ਼ੁਭ ਕਰਮਾਂ ਦੇ ਸਾਥ ਨਾਲ ਭਾਉ-ਭਾਵ ਪੈਦਾ ਹੁੰਦਾ ਹੈ ਜੋ ਭਗਤੀ ਲਈ ਜ਼ਰੂਰੀ ਸ਼ਰਤ ਹੈ। ਮਨੁੱਖ ਉਸ ਇਕੱਠ ਤੋਂ ਵਾਰੇ ਜਾਂਦਾ ਹੈ, ਜਿੱਥੇ ਨਾਮ ਦਾ ਸੰਕਲਪ ਹੋਵੇ। ਨਾਮ ਦੇ ਸੰਕਲਪ ਵਾਲੀ ਸੰਗਤ ਸਦਾ ਲਾਭਕਾਰੀ ਹੁੰਦੀ ਹੈ:

*ਸਾਧਸੰਗਤਿ ਬਿਨਾ ਭਾਉ ਨਹੀ ਊਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥*
*(ਪੰਨਾ ੬੯੪)*

ਭਗਤ ਰਵਿਦਾਸ ਜੀ ਦੀ ਬਾਣੀ ਮਨੁੱਖੀ-ਏਕਤਾ ਤੇ ਸਰਬ ਸਾਂਝੀਵਾਲਤਾ ਦੀ ਸਮਰਥਕ ਹੈ। ਉਨ੍ਹਾਂ ਮਨੁੱਖ ਦੀਆਂ ਬਣਾਈਆਂ ਦੀਵਾਰਾਂ ਵਿਰੁੱਧ ਅਵਾਜ਼ ਉਠਾਈ। ਉਨ੍ਹਾਂ ਮੰਦਰ-ਮਸਜਿਦਾਂ ਨੂੰ ਰੱਬ ਦਾ ਘਰ ਆਖਿਆ। ਉਨ੍ਹਾਂ 'ਮਾਨਵ ਸਭੀ ਸਮਾਨ' ਦੇ ਸਿਧਾਂਤ ਨੂੰ ਉੱਤਮਤਾ ਪ੍ਰਦਾਨ ਕੀਤੀ।

ਚੰਗੀ, ਸ਼ੁਭ ਕਰਮਾਂ ਵਾਲੀ ਤੇ ਮਾਨਵ ਦੇ ਭਲੇ ਨਾਲ ਭਰਪੂਰ ਉਨ੍ਹਾਂ ਦੀ ਬਾਣੀ ਹਰ ਇਨਸਾਨ ਨੂੰ ਸਦੀਵੀ ਸੰਦੇਸ਼ਾ ਦੇ ਰਹੀ ਹੈ। ਉਨ੍ਹਾਂ ਦੀ ਬਾਣੀ ਵਿਚ ਬੇਗਮਪੁਰ ਦੀ ਕਲਪਨਾ ਇਕ ਸੁੰਦਰ ਤੇ ਪ੍ਰਭਾਵਸ਼ਾਲੀ ਦਿਸ਼ਾ ਹੈ:

*ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥*

(ਬਾਕੀ ਸਫਾ ੩੧ 'ਤੇ)

# ਭਗਤ ਰਵਿਦਾਸ ਜੀ ਦਾ ਜੀਵਨ ਅਤੇ ਉਸ ਸਮੇਂ ਦੀ ਸਮਾਜਿਕ ਬਣਤਰ

*-ਸ. ਕੁਲਜਿੰਦਰ ਸਿੰਘ**

ਭਗਤ ਰਵਿਦਾਸ ਜੀ ਉਨ੍ਹਾਂ ਭਗਤਾਂ ਵਿੱਚੋਂ ਹਨ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੀ ਬਾਣੀ ਨੂੰ ਦਰਜ ਕੀਤਾ ਹੈ। ਭਗਤ ਰਵਿਦਾਸ ਜੀ ਈਸ਼ਵਰ ਦੇ ਪੂਰਨ ਭਗਤ ਹੋਏ ਹਨ। ਕਈ ਹਿੰਦੀ ਭਾਸ਼ਾਵਾਂ ਦੀਆਂ ਲਿਖਤਾਂ ਵਿਚ ਇਨ੍ਹਾਂ ਦਾ ਨਾਮ ਰੈਦਾਸ ਵੀ ਲਿਖਿਆ ਮਿਲਦਾ ਹੈ। ਆਪ ਜੀ ਭਗਤ ਰਾਮਾਨੰਦ ਜੀ ਦੇ ਚੇਲੇ ਤੇ ਭਗਤ ਕਬੀਰ ਜੀ ਦੇ ਸਮਕਾਲੀ ਸਨ। ਇਨ੍ਹਾਂ ਦਾ ਜਨਮ ਦਲਿਤ ਪਰਵਾਰ ਵਿਚ ਹੋਇਆ ਸੀ ਜਿਸ ਨੂੰ ਉਸ ਸਮੇਂ ਕਥਿਤ ਚਮਾਰ ਕਿਹਾ ਜਾਂਦਾ ਸੀ। ਇਨ੍ਹਾਂ ਦਾ ਪਰਵਾਰਿਕ ਧੰਦਾ ਜੁੱਤੀਆਂ ਗੰਢਣ ਦਾ ਸੀ। ਆਪ ਜੀ ਦੀ ਜੋ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ, ਉਸ ਤੋਂ ਇਹ ਗੱਲ ਨਿਸਚੇ ਹੁੰਦੀ ਹੈ ਕਿ ਆਪ ਦੇ ਸਾਕ-ਸਨਬੰਧੀ ਬਨਾਰਸ ਦੇ ਨੇੜੇ-ਤੇੜੇ ਰਹਿਣ ਵਾਲੇ ਸਨ। ਇਸ ਸ਼ਹਿਰ ਦਾ ਜ਼ਿਕਰ ਉਨ੍ਹਾਂ ਦੀ ਬਾਣੀ ਵਿਚ ਇਸ ਤਰ੍ਹਾਂ ਦਰਜ ਹੈ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ॥੧॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ॥੨॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੀ ਨਾਮ ਸਰਣਾਇ ਰਵਿਦਾਸੁ ਦਾਸਾ॥੩॥੧॥* (ਪੰਨਾ ੧੨੯੩)

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਆਪਣੇ ਨਗਰ ਬਨਾਰਸ ਦੇ ਲੋਕਾਂ ਨੂੰ ਸੰਬੋਧਨ ਕਰ ਕੇ ਲਿਖ ਰਹੇ ਹਨ ਕਿ ਉਨ੍ਹਾਂ ਦੀ ਅਖੌਤੀ ਜਾਤ ਚਮਾਰ ਸਾਰੇ ਨਗਰ ਵਿਚ ਪ੍ਰਸਿੱਧ ਹੈ ਭਾਵ ਸਾਰੇ ਲੋਕ ਇਹ ਜਾਣਦੇ ਹਨ। ਆਪ ਜੀ ਇਸ ਸ਼ਬਦ ਵਿਚ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਜਾਤ ਦੇ ਲੋਕ ਚਮੜਾ ਕੁੱਟਣ ਤੇ ਵੱਢਣ ਵਾਲੇ ਅਤੇ ਮਰੇ ਹੋਏ

* ਅਸਿਸਟੈਂਟ ਪ੍ਰੋਫ਼ੈਸਰ, ਏ. ਐੱਸ. ਕਾਲਜ, ਖੰਨਾ। ਮੋ: ੯੮੭੯੧੮-੧੬੩੧੯

ਡੰਗਰ ਢੋਣ ਵਾਲੇ ਹਨ ਅਤੇ ਬਨਾਰਸ ਦੇ ਆਲੇ-ਦੁਆਲੇ ਹੀ ਰਹਿੰਦੇ ਹਨ ਭਗਤ ਜੀ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਅਵਸਥਾ ਪਰਮਾਤਮਾ ਦੀ ਸ਼ਰਨ ਵਿਚ ਪੈਣ ਕਰ ਕੇ ਅਤੇ ਪਰਮਾਤਮਾ ਦੀ ਭਗਤੀ ਕਰਨ ਕਰ ਕੇ ਏਨੀ ਉੱਚੀ ਹੋ ਗਈ ਹੈ ਕਿ ਵੱਡੇ-ਵੱਡੇ ਬ੍ਰਾਹਮਣ ਵੀ ਉਨ੍ਹਾਂ ਨੂੰ ਡੰਡਉਤ ਕਰ ਕੇ ਨਮਸਕਾਰ ਕਰਦੇ ਹਨ। ਬਨਾਰਸ ਵਿਚ ਵਹਿੰਦੀ ਗੰਗਾ ਦਾ ਜਲ ਬੜਾ ਹੀ ਪਵਿੱਤਰ ਮੰਨਿਆ ਜਾਂਦਾ ਹੈ ਪਰ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਜੇਕਰ ਇਸ ਜਲ ਤੋਂ ਸ਼ਰਾਬ ਬਣਾਈ ਜਾਵੇ ਤਾਂ ਉਹ ਵੀ ਅਪਵਿੱਤਰ ਮੰਨੀ ਜਾਂਦੀ ਹੈ ਅਤੇ ਸੰਤ ਲੋਕ ਉਸ ਦਾ ਸੇਵਨ ਨਹੀ ਕਰਦੇ। ਜੇਕਰ ਇਹ ਅਪਵਿੱਤਰ ਸ਼ਰਾਬ ਗੰਗਾ ਵਿਚ ਵਹਾ ਦਿੱਤੀ ਜਾਵੇ ਤਾਂ ਇਹ ਜਲ ਬਣ ਕੇ ਪਵਿੱਤਰ ਹੋ ਜਾਂਦੀ ਹੈ। ਇਸੇ ਤਰ੍ਹਾਂ ਤਾੜੀ ਦੇ ਰੁੱਖ ਅਪਵਿੱਤਰ ਮੰਨੇ ਜਾਂਦੇ ਹਨ ਅਤੇ ਇਨ੍ਹਾਂ ਦੇ ਪੱਤਿਆਂ ਨੂੰ ਵੀ ਅਪਵਿੱਤਰ ਮੰਨਿਆ ਜਾਂਦਾ ਹੈ। ਪਰ ਜੇਕਰ ਇਨ੍ਹਾਂ ਪੱਤਿਆਂ ਉੱਤੇ ਜਾਂ ਇਨ੍ਹਾਂ ਪੱਤਿਆਂ ਤੋਂ ਬਣੇ ਕਾਗਜ਼ਾਂ 'ਤੇ ਪਰਮਾਤਮਾ ਦੀ ਉਸਤਤ ਲਿਖ ਦਿੱਤੀ ਜਾਵੇ ਤਾਂ ਲੋਕ ਉਨ੍ਹਾਂ ਨੂੰ ਨਮਸਕਾਰ ਕਰਦੇ ਹਨ। ਸ਼ਰਾਬ ਅਤੇ ਤਾੜੀ ਦੇ ਪੱਤਿਆਂ ਦੀ ਉਦਾਹਰਨ ਰਾਹੀਂ ਭਗਤ ਰਵਿਦਾਸ ਜੀ ਇਹ ਦੱਸਦੇ ਹਨ ਕਿ ਉਨ੍ਹਾਂ ਦੀ ਨੀਂਵੀਂ ਕੁਲ ਪਰਮਾਤਮਾ ਦੇ ਮੇਲ ਕਰਕੇ ਬਹੁਤ ਉੱਚੀ ਹੋ ਗਈ ਹੈ ਭਾਵ ਅਖੌਤੀ ਨੀਂਵੀਂ ਜਾਤ ਦਾ ਵਿਅਕਤੀ ਵੀ ਚੰਗੇ ਕਰਮ ਕਰ ਕੇ ਆਪਣੇ ਆਪ ਨੂੰ ਉੱਚਾ ਕਰ ਸਕਦਾ ਹੈ।

ਆਪ ਬਚਪਨ ਤੋਂ ਹੀ ਭਗਤ ਬਿਰਤੀ ਵਾਲੇ ਸਨ। ਆਪ ਜੀ ਘਰ ਦੀਆਂ ਕਈ ਵਸਤਾਂ ਸਾਧੂਆਂ ਨੂੰ ਦੇ ਦਿੰਦੇ ਸਨ ਅਤੇ ਆਪ ਜੀ ਨੂੰ ਜੋ ਵੀ ਘਰੋਂ ਖਾਣ ਨੂੰ ਮਿਲਦਾ ਉਹ ਆਪ ਬਾਹਰ ਆ ਕੇ ਬੱਚਿਆਂ ਵਿਚ ਵੰਡ ਕੇ ਖਾਂਦੇ ਸਨ। ਜਵਾਨੀ ਵਿਚ ਪਹੁੰਚਦੇ ਹੋਏ ਜਿਵੇਂ ਕਿ ਸਾਡੇ ਉਸ ਸਮੇਂ ਦੇ ਸਮਾਜ ਦੀ ਪਰੰਪਰਾ ਸੀ ਕਿ ਵਿਅਕਤੀ ਦਾ ਕਿੱਤਾ ਉਸ ਦੀ ਜਾਤ ਦੁਆਰਾ ਹੀ ਨਿਰਧਾਰਤ ਹੋ ਜਾਂਦਾ ਸੀ ਭਾਵ ਵਿਅਕਤੀ ਦਾ ਜਿਸ ਜਾਤ ਵਿਚ ਜਨਮ ਹੋ ਗਿਆ ਉਸ ਨਾਲ ਹੀ ਸੰਬੰਧਿਤ ਕਿੱਤਾ ਵਿਅਕਤੀ ਨੂੰ ਅਪਣਾਉਣਾ ਪੈਂਦਾ ਸੀ, ਇਸੇ ਤਰ੍ਹਾਂ ਭਗਤ ਰਵਿਦਾਸ ਜੀ ਨੇ ਵੀ ਆਪਣਾ ਜੱਦੀ ਕਿੱਤਾ ਅਪਣਾਉਣਾ ਸ਼ੁਰੂ ਕਰ ਦਿੱਤਾ ਅਤੇ ਆਪਣਾ ਜੀਵਨ ਨਿਰਬਾਹ ਕੀਤਾ। ਆਪ ਜੀ ਨੇ ਬਾਣੀ ਵਿਚ ਲਿਖਿਆ ਹੈ :

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥* *(ਪੰਨਾ ੬੫੮)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਭਗਤ ਰਵਿਦਾਸ ਜੀ ਦੇ ਕਿੱਤੇ ਦਾ ਜ਼ਿਕਰ ਕਰਦੇ ਹੋਏ ਉਨ੍ਹਾਂ ਦੀ ਮਹਾਨ ਅਧਿਆਤਮਿਕ ਪ੍ਰਾਪਤੀ ਬਾਰੇ ਇਸ ਤਰ੍ਹਾਂ ਫੁਰਮਾਇਆ ਹੈ :

*ਰਵਿਦਾਸ ਧਿਆਏ ਪ੍ਰਭ ਅਨੂਪ॥ ਗੁਰ ਨਾਨਕ ਦੇਵ ਗੋਵਿੰਦ ਰੂਪ॥ (ਪੰਨਾ ੧੧੯੬)*

ਭਗਤ ਰਵਿਦਾਸ ਜੀ ਦੀ ਭਗਤੀ ਅਤੇ ਪਰਮਾਤਮਾ ਵੱਲ ਲਗਨ ਬਚਪਨ ਤੋਂ ਹੀ ਸੀ। ਇਸੇ ਤਰ੍ਹਾਂ ਆਪਣੇ ਕੰਮ-ਕਾਰ ਵਿਚ ਵੀ ਇਨ੍ਹਾਂ ਨੇ ਆਪਣੀ ਭਗਤੀ ਦਾ ਰੰਗ ਨਹੀ

ਛੱਡਿਆ ਸਗੋਂ ਇਨ੍ਹਾਂ ਨੇ ਆਪਣੇ ਧੰਦੇ ਵਿਚ ਵੀ ਸਾਧੂਆਂ-ਸੰਤਾਂ ਦੀ ਸੇਵਾ ਕਰਨੀ ਜਾਂ ਉਨ੍ਹਾਂ ਦੇ ਕੀਤੇ ਕੰਮ ਦੇ ਪੈਸੇ ਨਾ ਲੈਣੇ, ਇਸ ਤਰ੍ਹਾਂ ਭਗਤ ਰਵਿਦਾਸ ਜੀ ਦੀ ਇਹ ਹਾਲਤ ਸੀ ਕਿ ਕੰਮ ਕਰਦੇ ਅਤੇ ਤੁਰਦੇ-ਫਿਰਦੇ ਵੀ ਪ੍ਰਭੂ ਭਗਤੀ ਵਿਚ ਹੀ ਲੱਗੇ ਰਹਿੰਦੇ ਸਨ ਅਤੇ ਗੱਲਾਂ ਵੀ ਭਗਤੀ ਦੀਆਂ ਹੀ ਕਰਦੇ ਹੋਏ ਆਪਣਾ ਕੰਮ ਭਾਵ ਜੁੱਤੀਆਂ ਗੰਢਦੇ ਰਹਿੰਦੇ। ਇਨ੍ਹਾਂ ਦੇ ਪਿਤਾ ਜੀ ਇਨ੍ਹਾਂ ਨਾਲ ਗੁੱਸੇ ਹੀ ਰਹਿੰਦੇ ਸਨ। ਇਸ ਤਰ੍ਹਾਂ ਇਨ੍ਹਾਂ ਦੀ ਜਲਦੀ ਹੀ ਸ਼ਾਦੀ ਕਰ ਕੇ ਇਨ੍ਹਾਂ ਨੂੰ ਵੱਖ ਕਰ ਦਿੱਤਾ ਗਿਆ। ਜਿਸ ਤੋਂ ਬਾਅਦ ਆਪ ਜੀ ਆਪਣੇ ਮਾਪਿਆਂ ਨਾਲੋਂ ਵੱਖਰੇ ਝੌਂਪੜੀ ਬਣਾ ਕੇ ਰਹਿਣ ਲੱਗੇ। ਇਨ੍ਹਾਂ ਦੀ ਇਹ ਝੌਂਪੜੀ ਹੀ ਦੁਕਾਨ, ਮੰਦਰ ਅਤੇ ਰੈਣ-ਬਸੇਰਾ ਸੀ। ਇਸ ਕੁੱਲੀ ਵਿਚ ਹੀ ਪਤੀ ਪਤਨੀ ਰਹਿਣ ਲੱਗੇ ਅਤੇ ਆਏ ਸੰਤਾਂ-ਮਹਾਤਮਾ ਦੀ ਸੇਵਾ ਕਰਨ ਲੱਗੇ। ਭਗਤ ਰਵਿਦਾਸ ਜੀ ਬਹੁਤ ਹੀ ਨਿਮਰਤਾ ਵਾਲੇ ਸਨ ਜੋ ਕੁਝ ਕੋਈ ਦਿੰਦਾ ਉਹੋ ਹੀ ਲੈ ਲੈਂਦੇ, ਪਰ ਕਿਸੇ ਸਾਧੂ-ਸੰਤ ਦੀ ਜੁੱਤੀ ਗੰਢਣ ਦਾ ਮੁੱਲ ਨਾ ਲੈਂਦੇ। ਭਗਤ ਰਵਿਦਾਸ ਜੀ ਦਾ ਜੀਵਨ ਨਿਰਬਾਹ ਬਹੁਤ ਹੀ ਕਠਿਨਤਾ ਨਾਲ ਹੁੰਦਾ ਸੀ ਪਰ ਇਸ ਦੇ ਬਾਵਜੂਦ ਕਿਸੇ ਸ਼ਿਕਵੇ ਜਾਂ ਝੂਰਣ ਦੀ ਥਾਂ ਪ੍ਰਸੰਨਤਾ ਹੀ ਪ੍ਰਸੰਨਤਾ ਸੀ ਇਹ ਸਭ ਕੁਝ ਪ੍ਰਭੂ ਦੀ ਭਗਤੀ ਨਾਲ ਹੀ ਸੀ। ਵਿਅਕਤੀ ਦੇ ਗੁਣਾਂ ਔਗੁਣਾਂ ਦੀ ਚਰਚਾ ਛੇਤੀ ਹੋਣ ਲੱਗ ਪੈਂਦੀ ਹੈ। ਭਗਤ ਰਵਿਦਾਸ ਜੀ ਦੇ ਸ਼ੁਭ ਗੁਣਾਂ ਦੇ ਨਾਲ ਉਨ੍ਹਾਂ ਦੀ ਸ਼ੋਭਾ ਚਾਰੇ ਪਾਸੇ ਫੈਲ ਗਈ, ਪ੍ਰੇਮ ਭਗਤੀ ਤੇ ਸੇਵਾ ਦੀ ਚਰਚਾ ਦੂਰ-ਦੂਰ ਤਕ ਹੋਣ ਲੱਗੀ ਇਸ ਕਰ ਕੇ ਬਹੁਤ ਸਾਰੇ ਸਾਧੂ-ਸੰਤ ਆਪ ਪਾਸ ਆਉਣ ਲੱਗੇ।

ਭਗਤ ਰਵਿਦਾਸ ਜੀ ਦੀ ਉਪਮਾ ਚਾਰੇ ਪਾਸੇ ਫੈਲ ਗਈ। ਪਰ ਕਾਂਸ਼ੀ ਦੇ ਪੰਡਤਾਂ ਨੂੰ ਇਹ ਗੱਲ ਚੰਗੀ ਨਾ ਲੱਗੀ ਕਿਉਂਕਿ ਇਹ ਉਹ ਸਮਾਂ ਸੀ ਜਦੋਂ ਨੀਂਵੀਂਆਂ ਜਾਤਾਂ ਨੂੰ ਮੰਦਰਾਂ ਵਿਚ ਜਾਣ ਅਤੇ ਪ੍ਰਭੂ ਦੀ ਪੂਜਾ ਕਰਨ ਦੀ ਇਜਾਜ਼ਤ ਨਹੀਂ ਸੀ। ਇਸ ਤਰ੍ਹਾਂ ਭਗਤ ਰਵਿਦਾਸ ਜੀ ਨੀਂਵੀਂ ਜਾਤ ਹੋਣ ਕਰ ਕੇ ਪੰਡਤ ਲੋਕ ਇਹ ਸਭ ਕੁਝ ਸਹਿਣ ਨਹੀਂ ਸੀ ਕਰਦੇ। ਇਸ ਭਾਵਨਾ ਨਾਲ ਉਨ੍ਹਾਂ ਨੇ ਇਕੱਠੇ ਹੋ ਕੇ ਇਕ ਇਕੱਤਰਤਾ ਬੁਲਾਈ ਜਿਸ ਵਿਚ ਇਹ ਵਿਚਾਰ ਕਰਨ ਲੱਗੇ ਕਿ ਮਨੂੰ ਸਿੰਮ੍ਰਿਤੀ ਅਨੁਸਾਰ ਕਿਸੇ ਵੀ ਸ਼ੂਦਰ ਭਾਵ ਨੀਂਵੀਂ ਜਾਤ ਵਾਲੇ ਨੂੰ ਪੂਜਾ ਦਾ ਅਧਿਕਾਰ ਨਹੀ ਇਸ ਤਰ੍ਹਾਂ ਭਗਤ ਰਵਿਦਾਸ ਜੀ ਦੀ ਸ਼ਿਕਾਇਤ ਰਾਜੇ ਪਾਸ ਕਰਨੀ ਚਾਹੀਦੀ ਹੈ ਤਾਂ ਜੋ ਇਹ ਸਿੰਮ੍ਰਿਤੀ ਦੇ ਵਿਰੁੱਧ ਕਾਰਜ ਬੰਦ ਹੋ ਸਕੇ।

ਸਾਰੇ ਪੰਡਤ ਇਕੱਠੇ ਹੋ ਕੇ ਰਾਜੇ ਦੇ ਦਰਬਾਰ ਵਿਚ ਪੁੱਜੇ ਅਤੇ ਭਗਤ ਰਵਿਦਾਸ ਜੀ ਵਿਰੁੱਧ ਆਪਣੀ ਸ਼ਿਕਾਇਤ ਪੇਸ਼ ਕਰ ਦਿੱਤੀ ਅਤੇ ਇਨਸਾਫ਼ ਦੀ ਮੰਗ ਕੀਤੀ। ਰਾਜੇ ਨੇ ਭਗਤ ਰਵਿਦਾਸ ਜੀ ਨੂੰ ਉਸੇ ਵੇਲੇ ਸੱਦ ਲਿਆ ਅਤੇ ਇਸ ਝਗੜੇ ਨੂੰ ਖਤਮ ਕਰਨ ਲਈ ਇਕ ਵਿਉਂਤ ਬਣਾਈ। ਭਗਤ ਰਵਿਦਾਸ ਜੀ ਨੇ ਇਸ ਫੈਸਲੇ ਨੂੰ ਖਿੜੇ ਮੱਥੇ ਸਵੀਕਾਰ ਕਰ ਲਿਆ, ਪਰ ਦੂਜੇ ਪਾਸੇ ਬ੍ਰਾਹਮਣ ਆਪਣੀ ਸ਼ਰਧਾ, ਪ੍ਰੇਮ ਅਤੇ

ਯਕੀਨ ਤੋਂ ਸੱਖਣੇ ਉਨ੍ਹਾਂ ਦੇ ਮਨ ਡਰਨ ਲੱਗੇ।

ਭਗਤ ਜੀ ਪ੍ਰੀਖਿਆ ਵਿੱਚੋਂ ਪਾਸ ਹੋਏ। ਰਾਜੇ ਨੇ ਭਗਤ ਰਵਿਦਾਸ ਜੀ ਤੋਂ ਮੁਆਫ਼ੀ ਮੰਗੀ। ਰਾਜਾ ਬ੍ਰਾਹਮਣਾਂ ਨੂੰ ਸਜ਼ਾ ਦੇਣਾ ਚਾਹੁੰਦਾ ਸੀ ਪਰ ਭਗਤ ਰਵਿਦਾਸ ਜੀ ਨੇ ਕਿਹਾ ਰਾਜਨ! ਜਿਹੜਾ ਪੁਰਸ਼ ਊਚ-ਨੀਚ ਦਾ ਭੇਦ-ਭਾਵ ਰੱਖ ਕੇ ਭਗਤੀ ਕਰੇਗਾ, ਉਸ ਨੂੰ ਕਦੀ ਵੀ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ ਉਹ ਆਪਣੇ ਆਪ ਦੇ ਹੰਕਾਰ ਵਿਚ ਫਸਿਆ ਹੋਇਆ ਰੱਬੀ ਸ਼ਕਤੀ ਤੋਂ ਵਿਛੋੜੇ ਰੂਪੀ ਸਜ਼ਾ ਹਮੇਸ਼ਾਂ ਭੋਗਦਾ ਰਹੇਗਾ।

ਇਸ ਤਰ੍ਹਾਂ ਪਰਮਾਤਮਾ ਨੇ ਆਪਣੇ ਭਗਤ ਦੀ ਜੈ-ਜੈਕਾਰ ਕਰਾ ਦਿੱਤੀ, ਪਰ ਭਗਤ ਰਵਿਦਾਸ ਜੀ ਜਿਵੇਂ-ਜਿਵੇਂ ਪਰਮਾਤਮਾ ਦੇ ਨੇੜੇ ਹੋਏ ਹੋਰ ਨਿਮਰਤਾ ਵੱਲ ਵਧਦੇ ਗਏ। ਆਪ ਜੀ ਦੇ ਸ਼ਬਦ ਹੈ:

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥* *(ਪੰਨਾ ੧੧੦੬)*

ਇਹ ਉਹ ਸਮਾਂ ਸੀ ਜਦੋਂ ਭਾਰਤੀ ਸਮਾਜ ਵਿਚ ਜਾਤ ਪ੍ਰਥਾ ਦਾ ਪੂਰਾ ਬੋਲਬਾਲਾ ਸੀ। ਦੱਖਣੀ ਭਾਰਤ ਵਿਚ ਤਾਂ ਜਾਤੀ ਸਬੰਧੀ ਬਹੁਤ ਹੀ ਪਾਬੰਦੀਆਂ ਪਾਈਆਂ ਜਾਂਦੀਆਂ ਸਨ। ਇੱਥੋਂ ਦੇ ਕਈ ਸ਼ਹਿਰ ਅਜਿਹੇ ਸੀ ਜਿਨ੍ਹਾਂ ਵਿਚ ਕੁਝ ਜਾਤੀਆਂ ਨਹੀਂ ਜਾ ਸਕਦੀਆਂ ਸਨ। ਇਹ ਵੀ ਦੇਖਣ ਵਿਚ ਆਇਆ ਕਿ ਮਰਾਠਿਆਂ ਅਤੇ ਪੇਸ਼ਵਿਆਂ ਦੇ ਰਾਜ ਵਿਚ ਮਾਹਰ ਅਤੇ ਮੰਗ ਜਾਤੀ ਦੇ ਲੋਕਾਂ ਨੂੰ ਪੂਨੇ ਦੇ ਦਰਵਾਜਿਆਂ ਦੇ ਅੰਦਰ ਸ਼ਾਮ ਨੂੰ ਤਿੰਨ ਵਜੇ ਤੋਂ ਬਾਅਦ ਅਤੇ ਸਵੇਰੇ ੯ ਵਜੇ ਤੋਂ ਪਹਿਲਾਂ ਨਹੀਂ ਸੀ ਆਉਣ ਦਿੱਤਾ ਜਾਂਦਾ, ਕਿਉਂਕਿ ੯ ਵਜੇ ਤੋਂ ਪਹਿਲਾਂ ਅਤੇ ੩ ਵਜੇ ਤੋਂ ਬਾਅਦ ਵਿਅਕਤੀ ਦੇ ਪਰਛਾਵੇਂ ਵੱਡੇ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਪਰਛਾਵੇਂ ਤੋਂ ਕੋਈ ਬ੍ਰਾਹਮਣ ਭਿੱਟ ਨਾ ਜਾਵੇ। ਇਸ ਤਰ੍ਹਾਂ ਦੀਆਂ ਅਸਮਾਨਤਾਵਾਂ ਬਹੁਤ ਜ਼ਿਆਦਾ ਪਾਈਆਂ ਜਾਂਦੀਆਂ ਸਨ। ਇਸੇ ਤਰ੍ਹਾਂ ਇਨ੍ਹਾਂ ਨੀਂਵੀਂਆਂ ਜਾਤਾਂ ਦੇ ਵਿਅਕਤੀਆਂ ਨੂੰ ਬਹੁਤ ਹੀ ਜ਼ਿਆਦਾ ਅਸਮਾਨਤਾਵਾਂ ਦਾ ਸ਼ਿਕਾਰ ਹੋਣਾ ਪੈਂਦਾ ਸੀ ਜਿਨ੍ਹਾਂ ਵਿੱਚੋਂ ਖੂਹਾਂ ਤੋਂ ਪਾਣੀ ਨਾ ਭਰਨਾ, ਸਰਵਜਨਕ ਸਥਾਨਾਂ ਦੀ ਵਰਤੋਂ ਦੀ ਮਨਾਹੀ ਸੀ। ਇੱਥੋਂ ਤਕ ਕਿ ਨੀਂਵੀਂ ਜਾਤ ਦੇ ਵਿਅਕਤੀ ਨੂੰ ਆਪਣੇ ਪੈਰਾਂ ਦੇ ਨਿਸ਼ਾਨ ਮਿਟਾਉਣ ਲਈ ਇਕ ਕੰਡੇਦਾਰ ਟਾਹਣੀ ਰੱਖਣੀ ਪੈਂਦੀ ਸੀ ਤਾਂ ਜੋ ਉਸ ਦੇ ਪੈਰਾਂ ਦੇ ਨਿਸ਼ਾਨਾਂ 'ਤੇ ਕਿਸੇ ਬ੍ਰਾਹਮਣ ਦਾ ਪੈਰ ਨਾ ਰੱਖਿਆ ਜਾਵੇ ਤਾਂ ਜੋ ਉਹ ਭਿੱਟ ਨਾ ਜਾਵੇ। ਪੰਜਾਬ ਵਿਚ ਜਿੱਥੇ ਕਿ ਨੇੜੇ ਆਉਣ ਨਾਲ ਭਿੱਟੇ ਜਾਣ ਸਬੰਧੀ ਪਾਬੰਦੀਆਂ ਐਨੀਆਂ ਸਖ਼ਤ ਨਹੀਂ ਸਨ, ਜਿੰਨੀਆਂ ਕਿ ਭਾਰਤ ਦੇ ਦੂਜੇ ਹਿੱਸੇ ਵਿਚ ਸਨ। ਅਖੌਤੀ

ਭੰਗੀ ਨੂੰ ਵੱਡੇ ਸ਼ਹਿਰਾਂ ਦੀਆਂ ਗਲੀਆਂ ਵਿੱਚੋਂ ਲੰਘਣ ਸਮੇਂ ਆਪਣੇ ਹੱਥ ਵਿਚ ਜਾਂ ਕੱਛ ਵਿਚ ਝਾੜੂ ਰੱਖਣਾ ਪੈਂਦਾ ਸੀ ਤਾਂ ਜੋ ਇਹ ਪਤਾ ਲੱਗ ਜਾਵੇ ਕਿ ਉਹ ਨੀਂਵੀਂ ਜਾਤ ਨਾਲ ਸੰਬੰਧਿਤ ਹੈ। ਇਸੇ ਤਰ੍ਹਾਂ ਸਰਕਾਰੀ ਖਰਚੇ 'ਤੇ ਚਲਾਏ ਜਾਂਦੇ ਸਕੂਲਾਂ ਵਿਚ ਵੀ ਅਖੌਤੀ ਚਮਾਰਾਂ ਅਤੇ ਮਾਹਰ ਲੋਕਾਂ ਵਰਗੀਆਂ ਅਖੌਤੀ ਅਸ਼ੁਧ ਜਾਤੀਆਂ ਲਈ ਦਾਖ਼ਲੇ ਬੰਦ ਹੁੰਦੇ ਸਨ, ਇੱਥੋਂ ਤਕ ਕਿ ਦਰਾਵੜੀ ਭਾਰਤ ਵਿਚ ਅਖੌਤੀ ਨੀਂਵੀਂਆਂ ਜਾਤੀਆਂ ਦੀਆਂ ਅਸਮਾਨਤਾਵਾਂ ਐਨੀਆਂ ਜ਼ਿਆਦਾ ਸਨ ਕਿ ਇਹ ਵੀ ਨਿਸ਼ਚਿਤ ਕੀਤਾ ਹੁੰਦਾ ਸੀ ਕਿ ਉਹ ਲੋਕ ਕਿਹੋ ਜਿਹੇ ਮਕਾਨ ਬਣਾ ਸਕਦੇ ਹਨ ਅਤੇ ਮਕਾਨ ਬਣਾਉਣ ਲਈ ਕਿਹੋ ਜਿਹਾ ਸਾਮਾਨ ਵਰਤ ਸਕਦੇ ਸਨ। ਇਸ ਤਰ੍ਹਾਂ ਇਸ ਵਿਤਕਰੇ ਦੇ ਸਮੇਂ ਸਾਰੇ ਸੰਸਾਰ ਵਿਚ ਭਗਤ ਰਵਿਦਾਸ ਜੀ ਨੇ ਪ੍ਰਭੂ ਭਗਤੀ ਨਾਲ ਆਪਣਾ ਅਤੇ ਆਪਣੀ ਜਾਤੀ ਦਾ ਨਾਮ ਰੋਸ਼ਨ ਕੀਤਾ ਅਤੇ ਜਿਸ ਨਾਲ ਹੀ ਇਨ੍ਹਾਂ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਣ ਦਾ ਸੁਭਾਗ ਪ੍ਰਾਪਤ ਹੈ।

ਛੂਤ-ਛਾਤ ਉਸ ਸਮੇਂ ਸਮਾਜ ਵਿਚ ਇੰਨੀ ਭਾਰੂ ਸੀ ਕਿ ਭਗਤ ਰਵਿਦਾਸ ਜੀ ਨੂੰ ਆਪਣੀ ਦੁਨਿਆਵੀ ਪੱਧਰ ਦੀ ਦਸ਼ਾ ਬਾਰੇ ਲਿਖਣਾ ਪਿਆ, ਭਾਵੇਂ ਨਾਲ ਹੀ ਆਪ ਜੀ ਨੇ ਆਪਣੀ ਉੱਚ ਪ੍ਰਾਪਤੀ ਦਾ ਜ਼ਿਕਰ ਵੀ ਦਿੱਤਾ ਹੋਇਆ ਹੈ। ਆਪ ਜੀ ਨੇ ਲਿਖਿਆ ਹੈ :

*- ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ॥*
*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ॥* *(ਪੰਨਾ ੮੫੮)*
*- ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥* *(ਪੰਨਾ ੧੧੦੬)*

ਨੀਂਵੇਂ ਅਤੇ ਗਰੀਬ ਲੋਕਾਂ 'ਤੇ ਉੱਚੇ ਅਤੇ ਅਮੀਰ ਲੋਕਾਂ ਦੁਆਰਾ ਹੱਸਣਾ ਇਕ ਸੁਭਾਵਿਕ ਗੱਲ ਸੀ। ਉੱਚੇ ਲੋਕਾਂ ਤੋਂ ਦੂਰ ਰਹਿਣਾ ਤਾਂ ਕਿ ਛੂਤ ਨਾ ਹੋ ਜਾਵੇ, ਇਕ ਆਮ ਗੱਲ ਸੀ। ਪਰ ਉੱਪਰ ਲਿਖੇ ਕਥਨਾਂ ਵਿਚ ਨਾਲ ਹੀ ਭਗਤ ਰਵਿਦਾਸ ਜੀ ਨੇ ਦੱਸਿਆ ਹੈ ਕਿ ਪਰਮਾਤਮਾ ਦੀ ਕਿਰਪਾ ਸਦਕਾ ਉਨ੍ਹਾਂ ਨੂੰ ਅਠਾਰ੍ਹਾਂ ਸਿੱਧੀਆਂ ਪ੍ਰਾਪਤ ਹੋ ਗਈਆਂ ਹਨ ਅਤੇ ਉਹ ਨੀਚਾਂ ਤੋਂ ਉੱਚੇ ਹੋ ਗਏ ਹਨ। ਹੁਣ ਉਨ੍ਹਾਂ ਨੂੰ ਪਰਮਾਤਮਾ ਕਰਕੇ ਕਿਸੇ ਦਾ ਵੀ ਡਰ ਨਹੀਂ ਰਿਹਾ।

ਭਗਤ ਰਵਿਦਾਸ ਜੀ ਨੇ ਆਪਣੇ ਪਵਿੱਤਰ ਜੀਵਨ ਤੇ ਪ੍ਰੇਮ ਭਗਤੀ ਦੁਆਰਾ ਅਨੇਕ ਜੀਵਾਂ ਨੂੰ ਕ੍ਰਿਤਾਰਥ ਕੀਤਾ।

ਦੀਪਕ ਭਾਵੇਂ ਰਾਜ ਮਹਿਲਾਂ ਵਿਚ ਜਗੇ ਜਾਂ ਗਰੀਬ ਦੀ ਝੌਂਪੜੀ ਵਿਚ, ਉਹ ਪ੍ਰਕਾਸ਼ ਹੀ ਕਰਦਾ ਹੈ ਉਸ ਦੇ ਪ੍ਰਕਾਸ਼ ਵਿਚ ਕੋਈ ਫਰਕ ਨਹੀ ਹੁੰਦਾ। ਪਤੰਗੇ ਉਸ ਦੀ ਰੋਸ਼ਨੀ ਉੱਪਰ ਆਉਂਦੇ ਹਨ। ਭਗਤ ਰਵਿਦਾਸ ਜੀ ਪ੍ਰੇਮ ਭਗਤੀ, ਸੇਵਾ ਅਤੇ ਸੰਤੋਖ ਨਾਲ ਜੀਵਨ ਬਤੀਤ ਕਰਦੇ ਹੋਏ ਕਾਂਸ਼ੀ ਵਿਖੇ ਹੀ ਸਮਾਏ।

■

# ਜੀਵਨ ਵਿਚ ਸੰਗੀਤ ਦਾ ਮਹੱਤਵ

-ਪ੍ਰੋ. ਕਿਰਪਾਲ ਸਿੰਘ ਬਡੂੰਗਰ*

ਕਿਸੇ ਸਮੇਂ ਰੋਗੀਆਂ ਦੇ ਰੋਗ ਦੂਰ ਕਰਨ ਵਾਲਾ ਸੰਗੀਤ ਵਿਗੜ ਰੂਪ ਹੋ ਕੇ ਮਨੁੱਖ ਨੂੰ ਹੋਰ ਵਧੇਰੇ ਰੋਗੀ ਬਣਾ ਰਿਹਾ ਹੈ। ਮਨ ਅੰਦਰ ਅਸ਼ਾਂਤੀ ਅਤੇ ਗੈਰਕੁਦਰਤੀ ਉਤੇਜਨਾ ਅਤੇ ਵਿਸ਼ੇ-ਵਿਕਾਰ ਪੈਦਾ ਕਰ ਰਿਹਾ ਹੈ। ਗਲੀਆਂ, ਮੁਹੱਲਿਆਂ ਮੈਰਿਜ ਪੈਲੇਸਾਂ ਵਿਚ ਵੱਜਣ ਵਾਲਾ ਸੰਗੀਤ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਕਰਨ ਦੇ ਨਾਲ-ਨਾਲ ਆਮ ਲੋਕਾਂ ਦੇ ਰੋਜ਼ਾਨਾ ਜੀਵਨ ਦੇ ਕਾਰਜਾਂ ਵਿਚ ਵੀ ਵਿਘਨ ਪਾ ਰਿਹਾ ਹੈ ਅਤੇ ਸ਼ੋਰ ਪ੍ਰਦੂਸ਼ਣ ਫੈਲਾ ਰਿਹਾ ਹੈ। ਜੋ ਹਰ ਪੱਖੋਂ ਹੀ ਮਾਨਵ ਲਈ ਹਾਨੀਕਾਰਕ ਹੈ। ਇਹ ਵਿਗੜ ਰੂਪ ਹੋਇਆ-ਹੋਇਆ ਵਿਸ਼ੈਲਾ ਸੰਗੀਤ ਅੰਮ੍ਰਿਤ ਦੀ ਥਾਂ ਬਿਖ ਬਣ ਗਿਆ ਹੈ। ਅਸਲ ਵਿਚ ਮਨੁੱਖੀ ਬਿਰਤੀ ਨੂੰ ਸੰਗੀਤ ਦੀ ਮੂਲ ਭਾਵਨਾ ਨਾਲ ਜੋੜਨ ਦੀ ਲੋੜ ਹੈ ਤਾਂ ਕਿ ਜੀਵਨ ਵਿਚ ਮਿਠਾਸ, ਸਾਂਝੀਵਾਲਤਾ, ਭਾਈਚਾਰਾ, ਪ੍ਰੇਮ, ਸ਼ੁਲੀਲਤਾ, ਸੰਜਮ ਅਤੇ ਸਹਿਜ ਦਾ ਗੁਣ ਪੈਦਾ ਹੋ ਸਕੇ ਜਿਹੜਾ ਕਿ ਮਨੁੱਖ ਦੇ ਮਨ ਵਿਚ ਅਧਿਆਤਮਿਕ ਵਿਕਾਸ ਅਤੇ ਸਮਾਜਿਕ ਭਾਈਚਾਰੇ ਦੀ ਭਾਵਨਾ ਪੈਦਾ ਕਰ ਸਕੇ ਅਤੇ ਹਿਰਦੇ ਨੂੰ ਸ਼ੁੱਧ ਕਰ ਸਕੇ।

ਗੁਰਮਤਿ ਅਨੁਸਾਰ ਅਕਾਲ ਜੋਤਿ ਵੱਲੋਂ ਪੈਦਾ ਕੀਤੀ ਧੁਨੀ ਆਦਿ ਕਾਲ ਤੋਂ ਵੀ ਪਹਿਲਾਂ "ਅਰਬਦ ਨਰਬਦ ਧੁੰਧੂਕਾਰਾ" ਵਾਲੀ ਸਥਿਤੀ ਸਮੇਂ ਵੀ ਮੌਜੂਦ ਸੀ। ਭਾਵ ਇਨ੍ਹਾਂ ਦਾ ਕੋਈ ਆਦਿ ਜਾਂ ਅੰਤ ਨਹੀਂ ਹੈ। "ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥" ਇਹ ਸੰਗੀਤਕ ਧੁਨੀ ਅਕਾਲ ਪੁਰਖ ਵੱਲੋਂ ਸਾਜੀ, ਨਿਵਾਜੀ, ਸ਼ਿੰਗਾਰੀ ਅਤੇ ਸਵਾਰੀ ਵਿਸ਼ਾਲ ਕੁਦਰਤ ਦਾ ਇਕ ਅਤੀ ਮਹੱਤਵਪੂਰਨ ਹਿੱਸਾ ਹੈ ਜੋ ਇਕ ਕ੍ਰਿਸ਼ਮਈ ਦੁਰਲੱਭ ਅਰਸ਼ੀ ਨੂਰ ਹੈ। ਗੁਰਵਾਕ ਹੈ:

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥* *(ਪੰਨਾ ੪੬੩)*

ਤਥਾ

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥* *(ਪੰਨਾ ੧੯)*

ਇਹ ਬੇਅੰਤ ਹੈ, ਅਨੰਤ ਹੈ, ਅਲੱਖ ਹੈ। ਅਦਿੱਖ ਹੈ। ਅਨਾਦੀ ਹੈ। ਇਲਾਹੀ ਹੈ। ਇਹ ਤਾਂ ਅਨਹਦ ਨਾਦ ਹੈ। ਇਸ ਨੂੰ ਜਾਣਨਾ ਤਾਂ ਆਹਤ ਤੋਂ "ਅਨਹਤਾ ਸਬਦ ਵਾਜੰਤ ਭੇਰੀ" ਤਕ ਦਾ ਸਫਰ ਹੈ। ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕਰ ਕੇ

* ਸਾਬਕਾ ਪ੍ਰਧਾਨ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦

ਮਨੋ-ਬਿਰਤੀਆਂ ਨੂੰ ਇਕਾਗਰ ਕਰ ਕੇ ਭਾਵ "ਕੂੜਿ ਕੀ ਪਾਲ" ਤੋੜ ਕੇ ਦਸਵੇਂ ਦੁਆਰ ਪਹੁੰਚ ਕੇ "ਤਹ ਅਨੇਕ ਰੂਪ ਨਾਉ ਨਵ ਨਿਧਿ" ਵਿਖੇ ਇਸ ਨੂੰ ਸੁਣਿਆ, ਮਹਿਸੂਸਿਆ ਅਤੇ ਮਾਣਿਆ ਜਾ ਸਕਦਾ ਹੈ। ਸਾਰੀ ਪ੍ਰਕ੍ਰਿਤੀ, ਜਲ, ਥਲ, ਮਹਿਅਲ ਵਿਚ ਧੁਨੀ ਸਰਬਵਿਆਪਕ ਅਤੇ ਸਦੀਵਕਾਲ ਸੰਜੀਵ ਹੈ। ਇਹ ਕੁਦਰਤ ਦਾ ਅਨਮੋਲ ਕ੍ਰਿਸ਼ਮਾ ਹੈ। ਅਲੌਕਿਕ ਵਰਦਾਨ ਹੈ। "ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ॥" ਤਥਾ "ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥" ਇਸ ਦੈਵੀ ਅਤੇ ਕੁਦਰਤੀ ਰਹੱਸ ਨੂੰ ਸਮਝਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਜਗਨਨਾਥਪੁਰੀ ਵਿਖੇ ਧਨਾਸਰੀ ਰਾਗ ਵਿਚ ਗਾਈ ਅਤੇ ਕਲਮਬੱਧ ਕੀਤੀ ਗਈ "ਆਰਤੀ" ਸਾਡੇ ਲਈ ਸਹਾਈ ਹੋ ਸਕਦੀ ਹੈ। ਗੁਰੂ ਜੀ ਜਿੱਥੇ ਅਕਾਲ ਪੁਰਖ ਦੀ ਅਨੰਤਤਾ, ਬੇਅੰਤਤਾ, ਅਥਾਹ, ਅਗਮ, ਅਗੋਚਰ ਸ਼ਕਤੀ ਵੱਲ ਧਿਆਨ ਦਿਵਾਉਂਦੇ ਹਨ ਉੱਥੇ ਸਾਰਾ ਬ੍ਰਹਿਮੰਡ ਹੀ ਉਸ ਦੈਵੀ ਧੁਨੀ ਸਦਕਾ ਬਿਸਮਾਦੀ ਰੰਗ ਵਿਚ ਝੂਮਦਾ ਅਤੇ ਉਸ "ਅਕਾਲ ਜੋਤਿ" ਪਰਮਸਤਿ ਦੀ ਆਰਤੀ ਗਾਉਂਦਾ ਦਰਸਾਇਆ ਹੈ। ਗੁਰ ਸ਼ਬਦ ਨਿਮਨ ਅਨੁਸਾਰ ਹੈ:

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥*
*ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥ਅਨਹਤਾ ਸਬਦ ਵਾਜੰਤ ਭੇਰੀ॥*
*(ਪੰਨਾ ੧੩)*

ਮਨੁੱਖੀ ਸਰੀਰ ਪ੍ਰਕ੍ਰਿਤੀ ਦੇ ਪੰਜਾਂ ਤੱਤਾਂ ਤੋਂ ਬਣਿਆ ਹੋਇਆ ਹੈ ਅਤੇ ਇਸ ਅੰਦਰ ਅਕਾਲ ਪੁਰਖ ਦੀ ਜੋਤਿ ਅਤੇ ਧੁਨੀ ਹਮੇਸ਼ਾਂ ਹੀ ਪ੍ਰਜਵਲਿਤ ਹੈ। "ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥" ਦੋਹਾਂ ਦਾ ਇਕਸਾਰ ਵਿਕਸਿਤ ਹੋਣਾ ਹੀ ਇਕ ਸੰਤੁਲਿਤ ਅਤੇ ਖੁਸ਼ਹਾਲ ਜੀਵਨ ਦਾ ਜਾਮਨ ਹੋ ਸਕਦਾ ਹੈ। ਇਕ ਦੀ ਖਾਤਰ ਦੂਜੇ ਨੂੰ ਅਣਗੋਲਿਆ ਕਰਨ ਨਾਲ ਸੰਤੁਲਨ ਵਿਗੜ ਜਾਏਗਾ ਅਤੇ ਢੇਰ ਸਾਰੀਆਂ ਦੁਸ਼ਵਾਰੀਆਂ ਪੈਦਾ ਹੋ ਜਾਣਗੀਆਂ। ਜ਼ਿੰਦਗੀ ਸਵਰਗ ਦੀ ਥਾਂ ਨਰਕ ਹੀ ਬਣ ਜਾਵੇਗੀ। ਸੰਗੀਤ ਰੂਹ ਦੇ ਸੁਜੱਗ ਅਤੇ ਸੰਜੀਵ ਹੋਣ ਦਾ ਜਾਮਨ ਵੀ ਹੈ। ਸੰਗੀਤ ਨਿਮਰਤਾ, ਹਲੀਮੀ, ਪ੍ਰੇਮ, ਪਿਆਰ, ਸਦਾਚਾਰ, ਸੰਜਮ, ਸੁਸ਼ੀਲਤਾ, ਸਦਭਾਵਨਾ, ਸਥਿਰਤਾ, ਸਹਿਣਸ਼ੀਲਤਾ ਅਤੇ ਚੜ੍ਹਦੀ ਕਲਾ ਦੀ ਭਾਵਨਾ ਦਾ ਲਖਾਇਕ ਹੈ। ਸੰਗੀਤ ਆਤਮਿਕ ਬਲ ਦਾ ਇਕ ਅਹਿਮ ਸਾਧਨ ਅਤੇ ਸ੍ਰੋਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਨ ਅਤੇ ਪਿਰ (ਜੀਵ ਇਸਤਰੀ ਅਤੇ ਪਤੀ ਪਰਮਾਤਮਾ) ਤਥਾ ਕਾਇਆ ਅਤੇ ਉਸ ਅੰਦਰ ਪ੍ਰਜਵਲਿਤ ਜੋਤਿ ਅਤੇ ਅਨਹਦ (ਧੁਨੀ) ਦੇ ਸੁਮੇਲ ਨੂੰ ਸੰਸਾਰ ਦੇ ਸਾਹਮਣੇ ਪੂਰਨ ਰੂਪ ਵਿਚ ਪ੍ਰਗਟ ਕਰਨ ਹਿੱਤ ਅਨਹਦ ਨਾਦ ਅਤੇ ਅਨਹਤ ਬਾਣੀ ਦਾ ਅਨੋਖਾ, ਅਦੁੱਤੀ ਅਤੇ ਨਿਵੇਕਲਾ ਸਿਧਾਂਤ

ਬਖ਼ਸ਼ਿਆ ਅਤੇ ਭਾਈ ਮਰਦਾਨਾ ਜੀ ਨੂੰ ਰਬਾਬ ਸੌਂਪ ਕੇ ਸੰਗੀਤ ਵਜਾਉਣ ਲਈ ਪ੍ਰੇਰਿਆ ਅਤੇ ਆਪ, "ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥" ਅਨੁਸਾਰ ਕਹਿ ਦਿੱਤਾ ਕਿ ਭਾਈ ਜੀ (ਮਰਦਾਨਾ ਜੀ) ਰਬਾਬ ਵਜਾਓ "ਧੁਰ ਕੀ ਬਾਣੀ" ਆਈ ਹੈ। ਮਗਰੋਂ ਜਾ ਕੇ ਹੌਲੀ-ਹੌਲੀ ਤਾਰ ਦੁਆਰਾ ਸੰਗੀਤ ਪੈਦਾ ਕਰਨ ਵਾਲੇ ਕਈ ਹੋਰ ਤੰਤੀ ਸਾਜ ਵੀ ਸ਼ਾਮਲ ਕਰ ਲਏ ਗਏ। ਆਮ ਤੌਰ ਉੱਤੇ ਰਬਾਬ ਦੇ ਚਾਰ ਤਾਰਾਂ ਹੀ ਜੜੀਆਂ ਹੁੰਦੀਆਂ ਹਨ ਪਰੰਤੂ ਭਾਈ ਮਰਦਾਨਾ ਜੀ ਦੀ ਰਬਾਬ ਨਾਲ ਛੇ ਤਾਰਾਂ ਜੜੀਆਂ ਹੋਈਆਂ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਰੰਦਾ ਇਜ਼ਾਦ ਕਰ ਕੇ ਗੁਰਬਾਣੀ ਸੰਗੀਤ ਵਿਚ ਹੋਰ ਮੀਲ-ਪੱਥਰ ਸਥਾਪਿਤ ਕਰ ਦਿੱਤਾ। ਵੀਣਾ ਸਾਜ ਦਾ ਵਰਣਨ ਵੀ ਗੁਰਬਾਣੀ ਵਿਚ ਮਿਲਦਾ ਹੈ, "ਗੁਰ ਸਬਦਿ ਮੇਲਾ ਤਾਂ ਸੁਹੇਲਾ ਬਾਜੰਤ ਅਨਹਦ ਬੀਣਾ॥" ਤਥਾ "ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ॥" ਗੁਰਬਾਣੀ ਅੰਦਰ ਵੰਸੁ, ਮੁਰਲੀ, ਬੰਸਰੀ, ਸਿੰਙੀ, ਕਿੰਗੁਰੀ, ਕਿੰਕਨੀ ਅਤੇ ਇਕ ਵਾਰ ਸ਼ਹਿਨਾਈ ਦਾ ਜਿਕਰ ਮਿਲਦਾ ਹੈ। ਇਸ ਤਰ੍ਹਾਂ ਦਮਾਮਾ, ਮਾਂਦਲ: ਡੰਕ, ਘੁੰਗਰੂ, ਨੀਸਾਣ ਜਾਂ ਟਮਕ ਆਦਿ ਸਾਜਾਂ ਦਾ ਵਰਣਨ ਵੀ ਗੁਰਬਾਣੀ ਵਿਚ ਮਿਲਦਾ ਹੈ ਇਹ ਸਾਰੇ ਹੀ ਵੱਖ-ਵੱਖ ਸੰਗੀਤਕ ਧੁਨੀਆਂ ਮੁਹੱਈਆ ਕਰਾਉਣ ਦੇ ਸਮਰੱਥ ਹਨ। ਮਗਰੋਂ ਹੌਲੀ-ਹੌਲੀ ਤੰਤੀ ਸਾਜਾਂ ਦੇ ਨਾਲ-ਨਾਲ ਰੇਡੀਓ ਦੇ ਆਗਮਨ ਨਾਲ ੧੯੪੨ ਈ: ਵਿਚ ਤਬਲਾ ਅਤੇ ਹਰਮੋਨੀਅਮ ਆਦਿ ਸ਼ਾਮਲ ਕਰ ਲਏ ਗਏ। ਇਸ ਤਰ੍ਹਾਂ ਕਰਨ ਨਾਲ ਗੁਰਬਾਣੀ ਸੰਗੀਤ ਦੇ ਅਸਲ ਤੱਤ ਤੇ ਤੱਥ ਨੂੰ ਭਾਰੀ ਨੁਕਸਾਨ ਹੋਇਆ ਅਤੇ ਕੀਰਤਨ ਸਮੇਂ ਸ਼ੁੱਧ ਰਾਗਾਂ, ਸੁਰ-ਤਾਲ-ਲੈਅ ਤੋਂ ਸੱਖਣਾ ਫਿਲਮੀ ਤਰਜਾਂ ਉੱਤੇ ਗੁਰਬਾਣੀ ਦਾ ਕੀਰਤਨ ਕੀਤਾ ਜਾਣ ਲੱਗਾ ਹੈ। ਇਸ ਨਾਲ ਸਾਡੀ ਮਹਾਨ ਗੁਰਬਾਣੀ ਸੰਗੀਤ ਪਰੰਪਰਾ ਨੂੰ ਭਾਰੀ ਨੁਕਸਾਨ ਹੋਇਆ ਹੈ। ਅੱਜ ਲੋੜ ਹੈ ਕਿ ਅਸੀਂ ਗੁਰੂ ਸਾਹਿਬਾਨ ਵੱਲੋਂ ਬਖਸ਼ੇ ਮਹਾਨ ਸੰਗੀਤਕ ਵਿਰਸੇ ਨੂੰ ਪੁਨਰ ਸੁਰਜੀਤ ਕਰੀਏ। ਆਪਣੇ ਮਹਾਨ ਵਿਰਸੇ ਅਤੇ ਸ੍ਰੋਤ ਨਾਲੋਂ ਟੁੱਟਿਆ ਹੋਇਆ ਮਨੁੱਖ ਜਾਂ ਕੋਈ ਹੋਰ ਵਸਤੂ ਕੁਝ ਜ਼ਿਆਦਾ ਦੇਰ ਸਥਿਰ ਨਹੀਂ ਰਹਿ ਸਕਦੀ। ਗੁਰਬਾਣੀ ਸੰਗੀਤ ਤਾਂ ਨਿਸ਼ਚੇ ਹੀ ਮਨੁੱਖੀ ਆਤਮਾ ਅੰਦਰ ਉਗਮਦੀ ਇਕ ਅਰਸ਼ੀ ਦਾਤ ਹੈ। ਇਹ ਬੇਅੰਤ, ਅਨੰਤ, ਅਗਮੀ, ਅਰਸ਼ੀ ਧੁਨੀ ਸੰਗੀਤਕ ਰੂਪ ਵਿਚ ਅਤੀ ਸੰਵੇਦਨਸ਼ੀਲ ਅਤੇ ਸੂਖ਼ਮ ਰੂਪ ਵਿਚ ਪਰਮਾਤਮਾ ਦੀ ਹੋਂਦ-ਹਸਤੀ ਦਾ ਅਗੰਮੀ ਅਹਿਸਾਸ ਹੈ। ਇਸੇ ਪਰੰਪਰਾ ਅਨੁਸਾਰ ੬ ਗੁਰੂ ਸਾਹਿਬਾਨ, ੧੫ ਭਗਤਾਂ ਅਤੇ ੧੧ ਭੱਟਾਂ ਅਤੇ ਹੋਰ ਗੁਰਸਿੱਖਾਂ ਦੀ ਸੰਗੀਤਬੱਧ ਬਾਣੀ ਨੂੰ ਇਕ ਥਾਂ ਇਕੱਤਰ ਕਰ ਕੇ ਸੰਗੀਤਕ ਵਿਧੀਵਤ ਤਰੀਕੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਅਤੇ ਸੰਪੂਰਨਤਾ ਕੀਤੀ ਗਈ ਜਿਸ ਵਿਚ ੩੧ ਰਾਗਾਂ ਵਿਚ ਗੁਰਬਾਣੀ ਦਰਜ ਹੈ ਜਿਸ ਵਿਚ "ਸਿਰੀਰਾਗੁ" ਨੂੰ ਪ੍ਰਥਮ ਅਤੇ ਪ੍ਰਮੁੱਖ ਸਥਾਨ ਦਿੱਤਾ ਗਿਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਪੰਨਿਆਂ 'ਤੇ "ਰਾਗ

ਮਾਲਾ" ਦੇ ਸਿਰਲੇਖ ਹੇਠ ਰਾਗਾਂ ਦੀ ਤਰਤੀਬ ਹੀ ਨਹੀਂ ਸਗੋਂ ਉਨ੍ਹਾਂ ਦੀਆਂ ਹੋਰ ਸ਼ਾਖਾਵਾਂ ਬਾਰੇ ਵੀ ਭਰਪੂਰ ਜਾਣਕਾਰੀ ਦਰਜ ਕੀਤੀ ਗਈ ਹੈ ਪਰੰਤੂ ਅਗੰਮੀ ਅਤੇ ਕੁਦਰਤੀ ਧੁਨੀ ਦੀ ਵਿਸ਼ਾਲਤਾ ਅਤੇ ਬੇਅੰਤਤਾ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ "ਜਪੁਜੀ ਸਾਹਿਬ" ਦੀ ਬਾਣੀ ਵਿਚ "ਸੋ ਦਰੁ" ਵਾਲੀ ਪਉੜੀ ਵਿਚ "ਵਾਜੇ ਤੇਰੇ ਨਾਦ ਅਨੇਕ ਅਸੰਖਾ......... ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥" ਦੀ ਗੱਲ ਕਹੀ ਹੈ ਭਾਵ ਸਰਬਵਿਆਪਕ ਅਤੇ ਸਦੀਵਕਾਲੀ ਧੁਨੀ ਤੋਂ ਪੈਦਾ ਹੋਏ ਅਨਹਦ ਨਾਦ ਦੀਆਂ ਅਨੰਤ ਅਤੇ ਅਣਗਿਣਤ ਧੁਨੀਆਂ ਹਨ। ਰਾਗ ਮਾਲਾ ਦੀ ਅੰਤਲੀ ਤੁਕ ਵਿਚ ਫੁਰਮਾਇਆ ਹੈ:

*ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ॥*
*ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ॥* (ਪੰਨਾ ੧੪੩੦)

ਇਸ ਦੇ ਨਾਲ ਹੀ ਸਤਿਗੁਰਾਂ ਨੇ ਵੱਖ-ਵੱਖ ਰਾਗਾਂ ਦੇ ਮਨੁੱਖੀ ਮਨ ਉੱਤੇ ਪੈਣ ਵਾਲੇ ਪ੍ਰਭਾਵਾਂ ਬਾਰੇ ਵੀ ਗੁਰਬਾਣੀ ਅੰਦਰ ਭਰਪੂਰ ਜਾਣਕਾਰੀ ਦਿੱਤੀ ਹੈ। ਜਿਵੇਂ, "ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥" ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ:

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥*
*ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥*
*ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ॥*
*ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ॥*
*ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ॥* (ਪੰਨਾ ੮੩)

ਪੰਥ ਦੇ ਪ੍ਰਸਿੱਧ ਵਿਦਵਾਨ ਸਤਿਗੁਰਾਂ ਦੇ ਅਨਿਨ ਸਿੱਖ ਭਾਈ ਗੁਰਦਾਸ ਜੀ ਵੀ "ਸਿਰੀਰਾਗੁ" ਬਾਰੇ "ਰਾਗਨ ਮੇ ਸਿਰੀ ਰਾਗ ਪਾਰਸ ਪਖਾਨ ਹੈ" ਇਉਂ ਸਮਝਾਉਂਦੇ ਹਨ ਅਤੇ "ਰਾਗ ਮਾਲਾ" ਵਿਚ ਇਉਂ ਵਿਸਥਾਰ ਸਹਿਤ ਚਾਨਣਾ ਪਾਇਆ ਗਿਆ ਹੈ:-

*ਸਭ ਮਿਲਿ ਸਿਰੀਰਾਗ ਵੈ ਗਾਵਹਿ॥ ਪਾਂਚਉ ਸੰਗਿ ਬਰੰਗਨ ਲਾਵਹਿ॥*
*ਬੈਰਾਰੀ ਕਰਨਾਟੀ ਧਰੀ॥ ਗਵਰੀ ਗਾਵਹਿ ਆਸਾਵਰੀ॥*
*ਤਿਹ ਪਾਛੈ ਸਿੰਧਵੀ ਅਲਾਪੀ॥ ਸਿਰੀਰਾਗ ਸਿਉ ਪਾਂਚਉ ਥਾਪੀ॥*
*ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ॥*
*ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ॥* (ਪੰਨਾ ੧੪੩੦)

ਸ੍ਰੀ ਗੁਰੂ ਅਮਰਦਾਸ ਜੀ ਬਿਲਾਵਲੁ ਰਾਗੁ ਦੀ ਮਹੱਤਤਾ ਬਾਰੇ ਮਨੁੱਖਤਾ ਨੂੰ ਸਮਝਾਉਂਦੇ ਹੋਏ ਫੁਰਮਾਉਂਦੇ ਹਨ:

*ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ॥*

*ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥*
*ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ॥*
*ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ॥ (ਪੰਨਾ ੮੪੯)*

ਇਸੇ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ "ਬਿਲਾਵਲੁ" ਰਾਗੁ ਬਾਰੇ ਇਉਂ ਫੁਰਮਾਉਂਦੇ ਹਨ:

*ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥*
*ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥*
*ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ॥*
*ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥*
*ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥*
*ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ॥ (ਪੰਨਾ ੮੪੯)*

ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਰਾਗ ਵਡਹੰਸ ਵਿਚ ਬਾਣੀ ਗਾਇਨ ਕਰਦੇ ਹੋਏ ਇਉਂ ਫੁਰਮਾਉਂਦੇ ਹਨ:

*ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ॥*
*ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ॥*
*ਸਦਾ ਨਿਰਮਲ ਮੈਲੁ ਨ ਲਗਈ ਨਦਰਿ ਕੀਤੀ ਕਰਤਾਰਿ॥*
*ਨਾਨਕ ਹਉ ਤਿਨ ਕੈ ਬਲਿਹਾਰਣੈ ਜੋ ਅਨਦਿਨੁ ਜਪਹਿ ਮੁਰਾਰਿ॥ (ਪੰਨਾ ੫੮੫)*

ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਬਸੰਤ ਰਾਗ ਰਾਹੀਂ ਪ੍ਰਭੂ-ਜੱਸ ਗਾਇਨ ਕਰਦਿਆਂ ਜਿੱਥੇ ਬਸੰਤ ਰੁੱਤ ਦੇ ਮਨੁੱਖੀ ਮਨ ਉੱਤੇ ਪੈਣ ਵਾਲੇ ਪ੍ਰਭਾਵ ਬਾਰੇ ਦੱਸਦੇ ਹਨ ਉੱਥੇ ਬਸੰਤ ਰਾਗ ਦੇ ਮਨੁੱਖੀ ਸੁਭਾਅ ਅਤੇ ਵਰਤਾਰੇ ਉੱਤੇ ਹੋਣ ਵਾਲੇ ਪ੍ਰਭਾਵ ਨੂੰ ਪ੍ਰਗਟ ਕਰਦੇ ਹਨ। ਫੁਰਮਾਨ ਹੈ:

*ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥*
*ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥੧॥*
*ਭੋਲਿਆ ਹਉਮੈ ਸੁਰਤਿ ਵਿਸਾਰਿ॥*
*ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥੧॥ ਰਹਾਉ॥*
*(ਪੰਨਾ ੧੧੬੮)*

ਸ਼ਹੀਦਾਂ ਦੇ ਸਿਰਤਾਜ ਬਾਣੀ ਕੇ ਬੋਹਿਥਾ ਸ੍ਰੀ ਗੁਰੂ ਅਰਜਨ ਦੇਵ ਜੀ ਕਲਿਆਣ ਰਾਗ ਵਿਚ ਮਨੁੱਖਤਾ ਨੂੰ ਪ੍ਰਭੂ ਮਾਰਗ 'ਤੇ ਚੱਲਣ ਦੇ ਮਹੱਤਵ ਬਾਰੇ ਇਉਂ ਪੱਥ ਪ੍ਰਦਰਸ਼ਨ ਕਰਦੇ ਹਨ:

*ਹਰਿ ਚਰਨ ਸਰਨ ਕਲਿਆਨ ਕਰਨ॥ ਪ੍ਰਭ ਨਾਮੁ ਪਤਿਤ ਪਾਵਨੋ॥੧॥ ਰਹਾਉ॥*
*ਸਾਧਸੰਗਿ ਜਪਿ ਨਿਸੰਗ ਜਮਕਾਲੁ ਤਿਸੁ ਨ ਖਾਵਨੋ॥੧॥*

*ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ॥*
*ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ॥* (ਪੰਨਾ ੧੩੨੩)

ਗੁਰੂ ਸਾਹਿਬ ਨੇ ਕੇਵਲ ਉਨ੍ਹਾਂ ਰਾਗਾਂ ਵਿਚ ਹੀ ਬਾਣੀ ਗਾਈ ਹੈ ਜਿਨ੍ਹਾਂ ਨਾਲ ਮਨੁੱਖਤਾ ਨੂੰ ਸੁੱਖ, ਸ਼ਾਂਤੀ, ਸੀਤਲਤਾ, ਸੰਜਮ, ਸੁਸ਼ੀਲਤਾ, ਹਲੀਮੀ, ਨਿਮਰਤਾ, ਚੜ੍ਹਦੀ ਕਲਾ ਦੀ ਭਾਵਨਾ ਅਤੇ ਸੰਤੁਸ਼ਟੀ ਪ੍ਰਾਪਤ ਹੁੰਦੀ ਹੋਵੇ। ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ "ਦੀਪਕ" ਵਰਗੇ ਭੜਕਾਉ ਰਾਗ ਨੂੰ ਸ਼ਾਮਲ ਨਹੀਂ ਕੀਤਾ। ਪਰੰਤੂ ਦੀਪਕ ਰਾਗ ਦੇ ਨਾਲ ਸੰਬੰਧਿਤ ਰਾਗਨੀਆਂ (ਸ਼ਾਖਾਵਾਂ) ਜਿਹਾ ਕਿ ਕਾਨੜਾ, ਕਲਿਆਣ, ਟੋਡੀ, ਗੁਜਰੀ ਆਦਿ ਨੂੰ ਜ਼ਰੂਰ ਸ਼ਾਮਲ ਕੀਤਾ ਹੈ ਕਿਉਂਕਿ ਇਹ ਸੁਭਾਅ ਕਰਕੇ ਸ਼ੀਤਲ ਹੀ ਹਨ। ਇਕ ਪੁਰਾਤਨ ਕਥਾ ਅਨੁਸਾਰ ਅਕਬਰ ਬਾਦਸ਼ਾਹ ਦੇ ਦਰਬਾਰ ਦੀ ਕਹਾਣੀ ਵੀ ਪ੍ਰਚਲਿਤ ਹੈ ਕਿ ਇਕ ਵਾਰ ਬਾਦਸ਼ਾਹ ਅਕਬਰ ਨੇ ਆਪਣੇ ਦਰਬਾਰੀ ਗਾਇਕ "ਤਾਨਸੇਨ" ਨੂੰ ਦੀਪਕ ਰਾਗ ਵਿਚ ਗਾਉਣ ਲਈ ਮਜ਼ਬੂਰ ਕਰ ਦਿੱਤਾ। ਜਿਸ ਦੇ ਗਾਇਨ ਕਰਨ ਸਦਕਾ ਤਾਨਸੇਨ ਦੇ ਸਰੀਰ-ਬਦਨ ਅੰਦਰ ਮਨ ਨੂੰ ਉਤੇਜਿਤ ਕਰ ਕੇ ਅਗਨੀ ਵਾਂਗ ਜਲਨ ਵਾਲਾ ਕਰ ਦਿੱਤਾ ਅਤੇ ਤਾਨਸੇਨ ਅਤੀ ਬੇਚੈਨ ਹੋ ਕੇ ਸ਼ਾਂਤ ਚਿੱਤ ਹੋਣ ਲਈ ਭੱਜ ਨਿਕਲਿਆ ਅੰਤ ਨੂੰ ਉਹ ਜ਼ਿਲ੍ਹਾ ਪਟਿਆਲਾ ਦੇ ਕਸਬੇ ਬਨੂੜ ਵਿਖੇ ਪਹੁੰਚ ਗਿਆ ਜਿੱਥੇ ਸਮੇਂ ਦੀ ਪ੍ਰਸਿੱਧ ਸੰਗੀਤ ਵਾਦਕ ਮਾਈ ਬਨੋ ਨੇ ਮਲਾਰ ਰਾਗ ਵਿਚ ਗਾਇਆ ਅਤੇ ਦੀਪਕ ਰਾਗ ਦੀ ਤਪਸ਼ ਵਿਚ ਸੜ ਰਹੇ ਤਾਨਸੇਨ ਦੇ ਤਨ-ਬਦਨ-ਮਨ ਨੂੰ ਸ਼ਾਂਤ ਕੀਤਾ।

ਸੰਗੀਤ ਰਾਖਸ਼ਸਾਂ ਨੂੰ ਦੇਵਤਿਆਂ ਵਰਗੇ ਮਨੁੱਖ ਬਣਾਉਣ ਦੇ ਸਮਰੱਥ ਹੈ। "ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥" ਪੁਰਾਤਨ ਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨਾ ਜੀ ਦੀ ਰਬਾਬ ਦੇ ਸੰਗੀਤ ਸੰਗ ਗੁਰਬਾਣੀ ਗਾ ਕੇ ਕੌਡੇ ਭੀਲ ਅਤੇ ਸੱਜਣ ਠੱਗ ਵਰਗੇ ਪੱਥਰ ਦਿਲ ਅਤੇ ਕਠੋਰ ਚਿੱਤ ਖੂੰਖਾਰ ਜਾਨਵਰਾਂ ਵਾਲੀ ਮਨੋ ਬਿਰਤੀ ਵਾਲੇ ਬੰਦਿਆਂ ਨੂੰ ਵੀ ਪਿਘਲਾ ਕੇ ਮੋਮ ਦਿਲ ਬਣਾ ਦਿਤਾ। ਭਾਈ ਮਰਦਾਨਾ ਜੀ ਦੀ ਰਬਾਬ ਵਿੱਚੋਂ ਨਿਕਲੇ ਸੰਗੀਤ ਨਾਲ ਪੱਥਰ ਦਿਲ ਮੋਮਦਿਲ ਬਣੇ ਅਤੇ ਗੁਰੂ ਸਾਹਿਬ ਦੇ ਸ਼ਬਦ ਨੇ ਉਨ੍ਹਾਂ ਦੀ ਕਾਇਆ ਹੀ ਕਲਪ ਕਰ ਦਿਤੀ। ਗੁਰੂ ਸਾਹਿਬ ਨੇ ਨਿਮਨ ਸ਼ਬਦ ਦਾ ਉਚਾਰਨ ਕੀਤਾ:

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥*
*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥੧॥*
*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥*
*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥੧॥ ਰਹਾਉ॥* (ਪੰਨਾ ੭੨੯)

ਤਥਾ

*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ।* (ਵਾਰ ੬:੧੨)

ਜਿਸ ਤਰ੍ਹਾਂ ਜਲ, ਥਲ ਅਤੇ ਅਕਾਸ਼ ਵਿਚ ਅਨੰਤ ਜੀਵਾਂ, ਜੰਤੂਆਂ, ਪਸ਼ੂਆਂ, ਪੰਛੀਆਂ ਆਦਿ ਵਿਚ ਪ੍ਰਜਵਲਿਤ ਜੋਤ ਦਾ ਇੱਕੋ ਇਕ ਸ੍ਰੋਤ, ਪਰਮਸਤਿ, ਪਰਮਤੱਤ, ਪਰਮਾਤਮਾ, "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥" ਤਥਾ "ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥" ਉਸੇ ਤਰ੍ਹਾਂ ਸਾਰੇ ਧਰਮ ਗ੍ਰੰਥਾਂ ਦਾ ਉਪਦੇਸ਼ ਅਤੇ ਉਦੇਸ਼ ਇੱਕੋ ਹੀ ਭਾਵ ਵੱਖ-ਵੱਖ ਰੂਪਾਂ, ਰੰਗਾਂ, ਨਾਵਾਂ ਨਾਲ ਪ੍ਰਭੂ ਪਰਮਾਤਮਾ ਨੂੰ ਵੇਖਿਆ ਅਤੇ ਵਰਣਨ ਕੀਤਾ ਗਿਆ ਹੈ ਪਰੰਤੂ ਸਭ ਦਾ ਸ੍ਰੋਤ ਇੱਕੋ ਪਰਮਸਤਿ ਹੀ ਹੈ। ਗੁਰਸ਼ਬਦ ਹੈ:- "ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥" ਅਕਾਲ ਜੋਤਿ ਹੀ ਜ਼ੱਰੇ-ਜ਼ੱਰੇ ਵਿਚ ਵਿਦਮਾਨ ਹੈ ਭਾਵ ਸਭ ਦਾ ਸ੍ਰੋਤ "ਅਕਾਲ ਜੋਤਿ" ਹੀ ਹੈ। ਉਸੇ ਤਰ੍ਹਾਂ ਚੰਦ, ਤਾਰੇ-ਸਤਾਰੇ ਆਦਿ ਅਤੇ ਹੋਰ ਸਾਰੀਆਂ ਰੋਸ਼ਨੀਆਂ ਅਤੇ ਊਰਜਾ ਦਾ ਸ੍ਰੋਤ ਸੂਰਜ ਹੀ ਹੈ। ਉਸੇ ਤਰ੍ਹਾਂ ਸਾਰਿਆਂ ਰਾਗਾਂ ਤੇ ਸੰਗੀਤ ਦਾ ਸਰੋਤ ਵੀ ਉਹ ਸਦੀਵਕਾਲੀ ਅਤੇ ਸਰਬ ਵਿਆਪਕ "ਧੁਨੀ" "ਅਨਹਦ ਨਾਦ" ਹੀ ਹੈ। ਜਿਸ ਆਤਮਾ ਵਿਚ ਸੰਗੀਤ ਨਹੀਂ ਹੈ ਉਹ ਤਾਂ "ਸਠ ਕਠੋਰ ਕੁਚੀਲ ਕੁਗਿਆਨੀ" ਹੈ। ਅਭਿਮਾਨੀ ਹੈ ਤਥਾ ਉਹ ਮਨੁੱਖ ਕਠੋਰ ਚਿੱਤ ਇਕ ਪੱਥਰ ਦੀ ਨਿਆਈ ਹੈ। ਜਾਬਰ ਹੈ। ਜ਼ਾਲਮ ਹੈ। ਜਰਵਾਣਾ ਹੈ। ਦਰਿੰਦਾ ਹੈ। ਮਾਨਵੀ ਕਦਰਾਂ-ਕੀਮਤਾਂ ਤੋਂ ਸੱਖਣਾ ਅਤੇ ਕੋਰਾ ਹੈ।

ਅੰਗਰੇਜ਼ੀ ਦੇ ਮਹਾਨ ਲੇਖਕ ਸ਼ੈਕਸਪੀਅਰ ਨੇ ਸੰਗੀਤ ਦੀ ਸ਼ਕਤੀ ਅਤੇ ਮਹੱਤਵ ਬਾਰੇ ਬਿਆਨ ਕਰਦਿਆਂ ਆਪਣੇ ਸ਼ਾਹਕਾਰ ਨਾਟਕ "ਕਿੰਗ ਹੈਨਰੀ ਦੀ ਫੋਰਥ" ਵਿਚ ਲਿਖਿਆ ਹੈ ਕਿ "ਜੇਕਰ ਸੰਗੀਤ ਰੂਹ ਦੀ ਖੁਰਾਕ ਹੈ ਤਾਂ ਇਸ ਨੂੰ ਵਿਆਪਕ ਕਰੋ। ਜਿਸ ਮਨੁੱਖ ਦੇ ਅੰਤਰ-ਆਤਮੇ ਸੰਗੀਤ ਨਹੀਂ ਹੈ ਅਤੇ ਉਸ ਦੇ ਕਠੋਰ ਮਨ ਨੂੰ ਸੰਗੀਤਕ ਧੁਨਾਂ ਹੁਲਾਰਾ ਨਹੀਂ ਦਿੰਦੀਆਂ ਕੋਮਲਤਾ ਪੈਦਾ ਨਹੀਂ ਕਰਦੀਆਂ ਤਾਂ ਉਹ ਕਠੋਰ ਚਿੱਤ ਵਾਲਾ ਮਨੁੱਖ ਧੋਖੇ, ਦੇਸ਼ ਧਰੋਹੀ, ਸਾਜ਼ਿਸ਼ੀ ਅਤੇ ਵਿਸਵਾਸਘਾਤ ਸੁਭਾਅ ਵਾਲਾ ਹੀ ਹੁੰਦਾ ਹੈ ਅਤੇ ਅਜਿਹੇ ਮਨੁੱਖ ਉੱਤੇ ਵਿਸ਼ਵਾਸ ਨਾਂਹ ਕੀਤਾ ਜਾਵੇ।" ਮੂਲ ਰੂਪ ਵਿਚ ਵਰਣਨ ਇਸ ਤਰ੍ਹਾਂ ਹੈ:-

*"IF MUSIC BE THE FOOD FOR SOUl PlAY ON. HE WHO HATH NO MUSIC IN HIMSElF NOR IS NOT MOVED BY THE CONCHORD OF SOUNDS IS FIT FOR TREACH-ERY TREASON AND STRATGEM. lEST SUCH MAN BE NOT TRUSTED."*

ਨਿਸਚੇ ਹੀ ਜਿਸ ਮਨੁੱਖ ਦੇ ਅੰਦਰ ਸੰਗੀਤ ਸੁਜੱਗ ਅਤੇ ਸੰਜੀਵ ਹੈ ਉਹ ਜਦੋਂ

ਬਾਹਰ ਸੰਗੀਤਕ ਧੁਨਾਂ ਨਿਕਲ ਰਹੀਆਂ ਹੁੰਦੀਆਂ ਹਨ ਉਹ ਮਨੁੱਖ ਸੁੱਤੇ ਸਿਧ ਹੀ ਝੂਮਣ ਲੱਗ ਜਾਂਦਾ ਹੈ। ਉਸ ਦਾ ਅੰਦਰਲਾ ਅਤੇ ਬਾਹਰਲਾ ਸੰਗੀਤ ਇਕ ਸੁਰ ਹੋ ਜਾਂਦਾ ਹੈ ਅਤੇ ਉਹ ਵਜ਼ਦ ਵਿਚ ਆ ਜਾਂਦਾ ਹੈ ਅਤੇ ਉਸ ਦਾ ਅੰਗ-ਅੰਗ ਫਰਕਣ ਲਗ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਵੀ ਕਠੋਰ ਮਨੁੱਖੀ ਸੁਭਾਅ ਬਾਰੇ ਫੁਰਮਾਉਂਦੇ ਹਨ, "ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ ਨਹੀ ਹਰਿ ਹਰਿ ਭੀਜੈ ਰਾਮ ਰਾਜੇ॥ ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥" ਲੋੜ ਹੈ ਅੰਦਰਲੇ ਅਤੇ ਬਾਹਰਲੇ ਸੰਗੀਤ ਨੂੰ ਇਕ ਰੂਪ ਅਤੇ ਇਕ ਸੁਰ ਕਰਨ ਦੀ। ਜਦੋਂ ਇਉਂ ਹੋ ਗਿਆ ਤਾਂ ਸਮਝੋ ਅਨਹਦ ਨਾਦ ਦੀ ਧੁਨੀ ਸੁਣੀ ਜਾ ਸਕਦੀ ਹੈ ਅਤੇ ਇਹੋ ਹੀ ਦਸਵੇਂ ਦੁਆਰ ਪਹੁੰਚਣ 'ਤੇ ਲਿਵ ਲੱਗ ਜਾਣ ਦੀ ਅਤੇ ਆਪਾ ਤਿਆਗ ਕੇ "ਅਕਾਲ ਜੋਤਿ" ਨਾਲ ਜੋਤਿ ਮਿਲ ਜਾਣ ਦੀ ਅਵਸਥਾ ਹੈ ਜੋ ਕਿਸੇ ਵਿਰਲੇ ਦੇ ਹੀ ਹਿੱਸੇ ਆਉਂਦੀ ਹੈ। ਅੰਦਰਲੇ-ਬਾਹਰਲੇ ਸੰਗੀਤ ਦੇ ਇਕ ਸੁਰ ਹੋਣ ਵਾਲੇ ਮਨੁੱਖਾਂ ਅੰਦਰ ਦਰਿੰਦਗੀ, ਕਠੋਰਤਾ, ਜਬਰ ਅਤੇ ਜ਼ੁਲਮ ਕਰਨ ਦੀ ਬਿਰਤੀ, ਲੁੱਟਣ-ਕੁੱਟਣ ਵਾਲਾ ਵਰਤਾਰਾ ਖਤਮ ਹੋ ਜਾਵੇਗਾ ਅਤੇ ਨਿਮਰਤਾ, ਹਲੀਮੀ, ਪ੍ਰੇਮ-ਪਿਆਰ, ਪਰਉਪਕਾਰ, ਸਹਿਹੋਂਦ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਹੋਂਦ ਵਿਚ ਆ ਜਾਵੇਗਾ ਅਤੇ ਧਰਤੀ ਉੱਤੇ ਹੀ "ਬਹਿਸ਼ਤ" ਤਥਾ "ਬੇਗਮਪੁਰਾ" ਬਣ ਜਾਵੇਗਾ। ਸੰਗੀਤ ਸੱਚਮੁੱਚ ਹੀ ਇਕ ਅਜਿਹੀ ਅਦੁੱਤੀ ਇਲਾਹੀ ਧੁਨੀ ਹੈ ਜੋ ਹਰ ਪਲ ਹਰ ਘੜੀ ਸਾਰੀ ਫਿਜ਼ਾ-ਸਾਰੇ ਬ੍ਰਹਿਮੰਡ ਵਿਚ ਇਕ ਰਸ ਗੂੰਜ ਰਿਹਾ ਅਰਸ਼ੀ ਨੂਰ ਹੈ। ਅਕਾਲ ਪੁਰਖ ਦੀ ਰਹੱਸਮਈ ਹੋਂਦ-ਹਸਤੀ ਦਾ ਅਹਿਸਾਸ ਹੈ। ਇਹ ਸਰੀਰ ਦੀ ਨਸ-ਨਸ ਵਿਚ ਇਕ ਅਗੰਮੀ ਸਰਗਮ ਅਤੇ ਝਰਨਾਹਟ ਛੇੜਦਾ ਹੈ ਅਤੇ ਮਨੁੱਖੀ ਆਤਮਾ ਇਸ ਰੱਬੀ ਬਖਸ਼ਿਸ਼ ਸਦਕਾ ਸੁੱਤੇ ਸਿਧ ਹੀ ਮਦਮਸਤ ਹੋ ਕੇ ਇਕ ਦੈਵੀ ਤੇ ਅਗੰਮੀ ਬਿਸਮਾਦ ਨਾਲ ਝੂਮਣ ਲੱਗ ਪੈਂਦੀ ਹੈ। ਨਿਰਸੰਦੇਹ ਇਹ ਇਕ ਅਨੁਭਵੀ ਵਰਤਾਰਾ ਹੈ ਜੋ ਅੱਖਰਾਂ ਅਤੇ ਭਾਸ਼ਾ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਆਉ ਆਪਣੇ ਅੰਦਰਲੇ ਰਾਵਣ ਨੂੰ ਖਤਮ ਕਰ ਕੇ ਆਪਣੇ ਅੰਤਰ-ਆਤਮੇ ਇਕ ਕੁਦਰਤੀ ਦੁਰਲੱਭ ਦਾਤ ਨੂੰ ਸਜੱਗ ਅਤੇ ਸੰਜੀਵ ਕਰ ਕੇ ਸੰਗੀਤਮਈ, ਦੈਵੀ ਰੰਗ ਵਿਚ ਰੰਗਿਆ ਜੀਵਨ ਬਣਾਈਏ। ਇਕ ਸਦਾਚਾਰੀ, ਸਹਿਚਾਰੀ, ਸਹਿਜਤਾ ਅਤੇ ਨੇਕੀ ਵਰਗੀਆਂ ਮਹਾਨ ਮਾਨਵੀ ਕਦਰਾਂ-ਕੀਮਤਾਂ ਵਾਲਾ "ਸਭਨਾ ਦਾ ਸਾਜਣ" ਅਤੇ "ਸਭਨਾ ਦਾ ਮੀਤ" ਵਾਲਾ ਆਪਣਾ ਜੀਵਨ ਮਾਣਮੱਤਾ ਬਣਾ ਕੇ ਸਫਲ ਕਰ ਲਈਏ ਅਤੇ ਆਪਣਾ ਜੀਵਨ ਲਕਸ਼ ਪ੍ਰਾਪਤ ਕਰ ਲਈਏ।

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥*
*ਚਿਰੁ ਹੋਆ ਦੇਖੇ ਸਾਰਿੰਗਪਾਣੀ॥*

*(ਪੰਨਾ ੯੬)* ■

# ਸੰਗੀਤ ਦੀ ਉਤਪਤੀ ਅਤੇ ਭਾਈ ਮਰਦਾਨਾ ਜੀ ਦੀ ਗੁਰਬਾਣੀ ਸੰਗੀਤ ਨੂੰ ਦੇਣ

*–ਸ. ਗੁਲਜ਼ਾਰ ਸਿੰਘ ਸ਼ੌਂਕੀ**

ਸੰਗੀਤ ਹੀ ਇਕ ਅਜਿਹਾ ਕ੍ਰਿਸ਼ਮਾ ਹੈ ਜੋ ਸਾਰੀਆਂ ਹੱਦਾਂ ਬੰਨੇ ਪਾਰ ਕਰ ਕੇ ਸਾਰੀ ਸ੍ਰਿਸ਼ਟੀ ਦੇ ਸਾਰੇ ਜੀਵਾਂ ਨੂੰ ਜਾਤ, ਪਾਤ ਅਤੇ ਧਰਮਾਂ ਤੋਂ ਉੱਪਰ ਉੱਠ ਕੇ ਸਕੂਨ ਅਤੇ ਖੁਸ਼ੀ ਦਿੰਦਾ ਹੈ। ਸੰਗੀਤ ਨਾਲ ਸੰਸਾਰ ਦੇ ਘਾਤਕ ਤੋਂ ਘਾਤਕ ਜੀਵ ਵੀ ਸਦਾ ਲਈ ਇਸ ਦੀ ਕੀਲ ਵਿਚ ਆ ਕੇ ਭਾਵ ਮਸਤ ਹੋ ਕੇ ਇਸ ਦੇ ਕੈਦੀ ਹੋ ਜਾਂਦੇ ਹਨ। ਸੰਗੀਤ ਅੰਤਰ ਆਤਮਾ ਨੂੰ ਸ਼ੁੱਧ ਕਰਨ ਦਾ ਬਹੁਤ ਵਧੀਆ ਤੇ ਸੌਖਾ ਸਾਧਨ ਹੈ। ਇਸੇ ਲਈ ਮੰਦਰਾਂ ਗੁਰਦੁਆਰਿਆਂ ਅਤੇ ਹੋਰ ਧਾਰਮਿਕ ਸਥਾਨਾਂ ਵਿਚ ਵੀ ਸੰਗੀਤ ਦੀ ਹੀ ਸੁਰ ਗੂੰਜਦੀ ਹੈ। ਇਸ ਤੋਂ ਇਲਾਵਾ ਜੰਗਾਂ, ਯੁੱਧਾਂ ਵਿਚ ਵੀ ਸੰਗੀਤ ਦੀ ਬੀਰ-ਰਸੀ ਧੁਨੀ ਕਾਰਗਰ ਹੁੰਦੀ ਹੈ। ਇਸੇ ਤਰ੍ਹਾਂ ਹਰ ਤਰ੍ਹਾਂ ਦੇ ਮੁਸ਼ੱਕਤੀ ਕਾਰਜਾਂ ਵਿਚ ਵੀ ਹੌਂਸਲੇ ਲਈ ਸੰਗੀਤ ਦਾ ਸਹਾਰਾ ਲਿਆ ਜਾਂਦਾ ਹੈ। ਗੱਲ ਕੀ ਜਨਮ, ਮਰਨ, ਵਿਆਹ, ਸ਼ਾਦੀ, ਮੰਗਣੇ, ਮੁਕਲਾਵੇ ਆਦਿ ਸਮਾਗਮਾਂ ਵਿਚ ਵੀ ਸੰਗੀਤ ਦਾ ਵੱਡਾ ਮਹੱਤਵ ਹੈ। ਜ਼ਿੰਦਗੀ ਜਿਊਂਣ ਲਈ ਸੰਗੀਤ ਬਹੁਤ ਹੀ ਜ਼ਰੂਰੀ ਹੈ।

ਸੰਗੀਤ ਪ੍ਰਤੀ ਕਈ ਸਵਾਲ ਉੱਠਦੇ ਹਨ ਕਿ ਇਹ ਕਦੋਂ, ਕਿਵੇਂ ਅਤੇ ਕਿੱਥੋਂ ਪੈਦਾ ਹੋਇਆ? ਇਸ ਬਾਰੇ ਕਈ ਦੰਦ ਕਥਾਵਾਂ ਪ੍ਰਚਲਿਤ ਹਨ। ਸੰਗੀਤ ਦੀ ਉਤਪਤੀ ਬ੍ਰਹਮਾ ਜੀ ਤੋਂ ਹੋਈ ਦੱਸਦੇ ਹਨ। ਇਨ੍ਹਾਂ ਨੇ ਅੱਗੇ ਸ਼ਿਵਜੀ ਨੂੰ, ਸ਼ਿਵਜੀ ਨੇ ਸਰਸਵਤੀ ਜੀ ਨੂੰ, ਸਰਸਵਤੀ ਜੀ ਨੇ ਨਾਰਦ ਜੀ ਨੂੰ, ਨਾਰਦ ਜੀ ਨੇ ਅਪੱਛਰਾਂ ਗੰਧਰਵਾਂ, ਕਿੰਨਰਾਂ, ਮਹਾਂਰਿਸ਼ੀ ਬਾਲਮੀਕ ਜੀ ਅਤੇ ਹਨੂੰਮਾਨ ਜੀ ਨੂੰ ਸੰਗੀਤ ਦੀ ਸਿੱਖਿਆ ਦਿੱਤੀ। ਸ਼ਿਵਜੀ ਨੇ ਪੰਜ ਰਾਗ ਪੈਦਾ ਕੀਤੇ ਅਤੇ ਇੱਕ ਰਾਗ ਪਾਰਵਤੀ ਜੀ ਨੇ ਪੈਦਾ ਕੀਤਾ। ਛੇ ਰਾਗਾਂ ਦੀਆਂ ਪੰਜ-ਪੰਜ ਰਾਗਨੀਆਂ ਪੈਦਾ ਕੀਤੀਆਂ ਅਤੇ ਰਾਗਾਂ ਦਾ ਸਮਾਂ ਬੰਨ੍ਹਿਆ।

੧. ਭੈਰਵ ਰਾਗ, ਜਿਸ ਦੀਆਂ ਰਾਗਨੀਆਂ : ੧. ਭੈਰਵੀ, ੨. ਮਧੂਮਾਧਵੀ, ੩. ਬੰਗਾਲੀ, ੪. ਬੈਰਾਰੀ, ੫. ਸੈਧਵੀ ਹਨ। ਇਨ੍ਹਾਂ ਦਾ ਗਾਉਣ ਦਾ ਸਮਾਂ ਤਿੰਨ ਵਜੇ ਤੋਂ ਲੈ ਕੇ ਸਵੇਰੇ ਸੂਰਜ ਚੜ੍ਹਨ ਤਕ ਦਾ ਹੈ।

੨. ਮਾਲਕੌਂਸ ਰਾਗ, ਜਿਸ ਦੀਆਂ ਰਾਗਨੀਆਂ : ੧. ਟੋਡੀ, ੨. ਗਾਉੜੀ, ੩. ਕੁੱਕਤ, ੪. ਖੰਭਵੰਤੀ, ੫. ਗੁਣਕਲੀ ਹਨ ਇਨ੍ਹਾਂ ਦਾ ਗਾਉਣ ਸਮਾਂ ਸਰਦ ਰੁੱਤ

*੯-ਬੀ, ਗੁਰੂ ਨਾਨਕ ਨਗਰ, ਨੇੜੇ ਬਠਿੰਡਾ ਰੇਲਵੇ ਲਾਈਨ, ਧੂਰੀ-੧੪੮੦੨੪, ਜ਼ਿਲ੍ਹਾ ਸੰਗਰੂਰ, ਮੋ: ੯੮੫੫੨-੨੮੨੨੪

ਅਤੇ ਰਾਤ ਦੋ ਤੋਂ ਤਿੰਨ ਵਜੇ ਤਕ ਦਾ ਹੈ।

੩. ਹਿੰਡੋਲ ਰਾਗ, ਜਿਸ ਦੀਆਂ ਰਾਗਨੀਆਂ : ੧. ਰਾਮਕਲੀ, ੨. ਲਲਿਤ, ੩. ਪਟਮੰਜਰੀ, ੪. ਦੇਸਾ ਖੁਸ਼ੀ, ੫. ਬਿਲਾਵਲ ਹਨ, ਇਨ੍ਹਾਂ ਦਾ ਗਾਉਣ ਦਾ ਸਮਾਂ ਸ਼ਾਮ ਵੇਲੇ ਦਾ ਹੈ।

੪. ਦੀਪਕ ਰਾਗ, ਜਿਸ ਦੀਆਂ ਰਾਗਨੀਆਂ : ੧. ਨਟ, ੨. ਕਾਨੜਾ, ੩. ਦੇਸ਼, ੪. ਕੇਦਾਰ, ੫. ਪਹਾੜੀ ਹਨ। ਇਨ੍ਹਾਂ ਦਾ ਗਾਉਣ ਦਾ ਸਮਾਂ ਪੰਜ ਤੋਂ ਸੱਤ ਵਜੇ ਸ਼ਾਮ ਤਕ ਦਾ ਹੈ।

੫. ਸਿਰੀ ਰਾਗ, ਜਿਸ ਦੀਆਂ ਰਾਗਨੀਆਂ : ੧. ਬਸੰਤ, ੨. ਮਾਲ ਸਿਰੀ, ੩. ਧਨਾਸਰੀ, ੪. ਆਸਾਵਰੀ, ੫. ਮਾਲਦੀ ਹਨ ਇਨ੍ਹਾਂ ਦਾ ਗਾਉਣ ਦਾ ਸਮਾਂ ਪੰਜ ਤੋਂ ਛੇ ਵਜੇ ਤਕ ਸ਼ਾਮ ਦਾ ਹੈ। ਇਹ ਸਰਦ ਰੁੱਤ ਵਿਚ ਵੀ ਗਾਇਆ ਜਾਂਦਾ ਹੈ।

੬. ਮੇਘ ਰਾਗੁ, ਜਿਸ ਦੀਆਂ ਰਾਗਨੀਆਂ : ੧. ਭੁਪਾਲੀ, ੨. ਦੇਸ਼ਕਾਰੀ, ੩. ਮਲ੍ਹਾਰੀ, ੪. ਗੂਜਰੀ, ੫. ਤਿਲਕਾ ਹਨ। ਇਨ੍ਹਾਂ ਦਾ ਗਾਉਣ ਦਾ ਸਮਾਂ ਰਾਤ ਵੇਲੇ ਜਾਂ ਸਰਦ ਰੁੱਤ ਵਿਚ ਗਾਇਆ ਜਾ ਸਕਦਾ ਹੈ। ਇਨ੍ਹਾਂ ਰਾਗ-ਰਾਗਨੀਆਂ ਤੋਂ ਇਲਾਵਾ ਹੋਰ ਵੀ ਬਥੇਰੇ ਰਾਗ ਤੇ ਰਾਗਨੀਆਂ ਹਨ। ਜਿਨ੍ਹਾਂ ਦਾ ਸਮਾਂ ਇਨ੍ਹਾਂ ਦੇ ਸੁਭਾਅ ਮੁਤਾਬਿਕ ਹੀ ਨਿਸ਼ਚਿਤ ਕੀਤਾ ਗਿਆ ਹੈ।

ਸੰਗੀਤ ਦੀਆਂ ਸੁਰਾਂ ਕਿੱਥੋਂ ਪੈਦਾ ਹੋਈਆਂ ਇਸ ਬਾਰੇ ਵੱਖ-ਵੱਖ ਵਿਦਵਾਨਾਂ ਦੇ ਵੱਖ-ਵੱਖ ਮਤ ਹਨ। ਇਕ ਮਤ ਹੈ ਕਿ "ਮੌਸੀਕਰ" ਨਾਂ ਦਾ ਇਕ ਪੰਛੀ ਹੈ ਤੇ ਇਹ "ਕਾਕੇਸ਼ੀਆਂ" ਪਰਬਤ ਉੱਤੇ ਰਹਿੰਦਾ ਹੈ। ਜਿਸ ਦੀ ਚੁੰਝ ਵਿਚ ਸੱਤ ਛੇਕ (ਭਾਵ ਸੱਤ ਗਲੀਆਂ) ਹਨ। ਜੋ ਇਕ ਦੂਜੀ ਤੋਂ ਕ੍ਰਮਵਾਰ ਉੱਚੀਆਂ ਹੋਣ ਕਰਕੇ ਕਈ ਪ੍ਰਕਾਰ ਦੀਆਂ "ਸੁਰ-ਲਹਿਰਾਂ" ਪੈਦਾ ਕਰਦੀਆਂ ਹਨ। ਇਹ ਗੱਲ ਆਮ ਪ੍ਰਚਲਿਤ ਹੈ ਕਿ ਮਨੁੱਖ ਨੇ ਇਸ ਨੂੰ ਵੇਖ ਕੇ ਸੁਣ ਕੇ ਸੁਰ-ਸਪਤਕ ਤਿਆਰ ਕੀਤਾ। ਇਸੇ ਕਰਕੇ ਇਸ ਨੂੰ "ਮਿਊਜ਼ਿਕ" ਅਤੇ "ਮੌਸੀਕੀ" ਕਿਹਾ ਜਾਂਦਾ ਹੈ ਤੇ "ਸਰਗਮ" ਇਸੇ ਪੰਛੀ ਦੀ ਚੁੰਝ ਤੋਂ ਪੈਦਾ ਹੋਈ ਮੰਨਦੇ ਹਨ। ਇਹ ਕਿੰਨਾ ਕੁ ਸੱਚ ਹੈ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਦੂਜਾ ਮਤ ਹੈ ਕਿ ਇਹ "ਸਰਗਮ" ਭਾਵ ਸੁਰਾਂ ਦੀ ਉਤਪਤੀ ਪਸ਼ੂ ਪੰਛੀਆਂ ਦੀਆਂ ਅਵਾਜ਼ਾਂ ਤੋਂ ਪੈਦਾ ਹੋਈ ਹੈ। ਜਿਵੇਂ "ਮੋਰ" ਤੋਂ "ਸ਼ੜਜ" ਚਾਤ੍ਰਿਕ ਤੋਂ "ਰਿਖਭ" ਬੱਕਰੇ ਤੋਂ "ਗੰਧਰਵ" "ਕਾਂ" ਤੋਂ "ਮਧਮ", ਕੋਇਲ ਤੋਂ "ਪੰਚਮ", ਡੱਡੂ ਤੋਂ "ਧੈਵਤ" ਅਤੇ "ਹਾਥੀ" ਤੋਂ "ਨਿਖਾਧ" ਸੁਰ ਲਏ ਗਏ ਹਨ। ਇਸ ਖੋਜ ਤੋਂ ਪਤਾ ਲੱਗਦਾ ਹੈ ਕਿ ਇੰਝ "ਸਾ, ਰੇ, ਗਾ, ਮਾ, ਪਾ, ਧਾ, ਨੀ, ਸੱਤ ਸੁਰ ਹੋਂਦ 'ਚ ਆਏ। ਤੀਜਾ ਮਤ ਹੈ ਕਿ ਸੱਤ ਸੁਰਾਂ ਦੀਆਂ ਜਾਤੀਆਂ ਕਲਾ, ਵਰਣਾ, ਦੇਵਤਿਆਂ, ਰਿਸ਼ੀਆਂ, ਰਸਾਂ ਸਥਾਨਾਂ, ਛੰਦਾਂ, ਨਛੱਤਰਾਂ ਆਦਿ ਨੂੰ ਆਧਾਰ ਮੰਨ ਕੇ ਤਿਆਰ ਕੀਤੀਆਂ ਗਈਆਂ ਹਨ। ਕਿਵੇਂ ਵੀ ਹੋਈਆਂ ਇਨ੍ਹਾਂ ਸੁਰਾਂ ਦੀ ਪ੍ਰਾਪਤੀ ਲਈ

ਬੇਹੱਦ ਮਿਹਨਤ ਤੇ ਘਾਲਣਾ ਘਾਲਣੀ ਪਈ। ਪਟਿਆਲਾ ਸੰਗੀਤ ਘਰਾਣੇ ਦੇ ਵਾਰਸ ਉਸਤਾਦ ਜਨਾਬ ਬਾਕਰ ਹੁਸੈਨ ਖਾਂ ਹੁਰਾਂ ਦੇ ਵਿਚਾਰ ਵੀ ਉਪਰੋਕਤ ਤੱਥਾਂ ਦੀ ਪ੍ਰੋੜਤਾ ਕਰਦੇ ਹਨ।

ਸੰਗੀਤ ਨਾਰਦ ਜੀ ਰਾਹੀਂ ਇਸ ਧਰਤੀ ਉੱਤੇ ਆਇਆ ਤੇ ਮਹਾਂਰਿਸ਼ੀ ਬਾਲਮੀਕ ਜੀ ਰਾਹੀਂ ਲਵ-ਕੁਸ਼, ਕ੍ਰਿਸ਼ਨ ਜੀ, ਅਰਜਨ ਜੀ ਰਾਹੀਂ ਪੀੜ੍ਹੀ-ਦਰ-ਪੀੜ੍ਹੀ ਹੁੰਦਿਆਂ, ਭਾਈ ਫਿਰੰਦਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰਬਾਬੀ ਭਾਈ ਮਰਦਾਨਾ ਜੀ ਕੋਲ ਆਇਆ। ਇਨ੍ਹਾਂ ਤੋਂ ਬਾਅਦ ਭਾਈ ਮਰਦਾਨਾ ਜੀ ਦੇ ਸ਼ਗਿਰਦ ਸੁਆਮੀ ਹਰੀਦਾਸ ਜੀ ਹਰਿਆਣਾ (ਹੁਸ਼ਿਆਰਪੁਰ) ਕੋਲ ਆਇਆ। ਫਿਰ ਇਨ੍ਹਾਂ ਦੇ ਸ਼ਗਿਰਦ ਦਿਵਾਕਰ ਜੀ, ਸੁਧਾਕਰ ਜੀ, ਜੋ ਪਹਿਲਾਂ ਹੀ ਅਕਬਰ ਬਾਦਸ਼ਾਹ ਦੇ ਦਰਬਾਰੀ ਗਵੱਈਏ ਸਨ। ਬੈਜੂਬਾਵਰਾ "ਬੈਜੂਵਾੜਾ" ਭੀਵਾ (ਗਵਾਲੀਅਰ) ਵਿਖੇ ਰਹਿ ਰਹੇ ਸਨ। ਫਿਰ ਮੀਆਂ ਤਾਨਸੈਨ ਲਾਹੌਰ, ਗੋਪਾਲ ਲਾਲ ਜੀ ਹਰਵੱਲਭ ਜੀ ਹੋਰਾਂ ਕੋਲ ਆਇਆ। ਇਨ੍ਹਾਂ ਗਾਇਕਾਂ ਵਿੱਚੋਂ ਕਈ ਗਾਇਕ ਤੇ ਸੰਗੀਤਕਾਰ ਰਾਜਿਆਂ ਮਹਾਰਾਜਿਆਂ ਦੇ ਦਰਬਾਰੀ ਕਲਾਕਾਰ ਬਣ ਗਏ। ਇਨ੍ਹਾਂ ਵਿੱਚੋਂ ਹੀ ਗਾਇਕੀ ਅਤੇ ਸੰਗੀਤ ਦੇ ਘਰਾਣੇ ਬਣ ਗਏ ਜਿਨ੍ਹਾਂ ਦੀ ਗਿਣਤੀ ਭਾਰਤ ਵਿਚ ਇਕ ਦਰਜਨ ਤੋਂ ਵੱਧ ਹੈ। ਇਨ੍ਹਾਂ ਹੀ ਸੰਗੀਤ ਘਰਾਣਿਆਂ ਵਿੱਚੋਂ ਇਕ "ਸੰਗੀਤ ਘਰਾਣਾ" ਪਟਿਆਲਾ ਹੈ। ਜਿਸ ਦਾ ਸੰਗੀਤ ਅਤੇ ਗਾਇਕੀ ਸਾਰੀ ਦੁਨੀਆ ਵਿਚ ਪ੍ਰਚਲਿਤ ਹੈ, ਇਸੇ ਕਰਕੇ ਹੀ ਭਾਈ ਮਰਦਾਨਾ ਜੀ ਨੂੰ ਜੇਕਰ ਸੰਗੀਤ ਘਰਾਣਿਆਂ ਦਾ ਬਾਨੀ, ਜਨਮਦਾਤਾ ਜਾਂ ਪਿਤਾਮਾ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ।

ਪੁਰਾਤਨ ਭਾਰਤੀ ਇਤਿਹਾਸ ਖੋਜਣ ਤੋਂ ਪਤਾ ਲੱਗਦਾ ਹੈ ਕਿ ਚੌਂਦਵੀਂ, ਪੰਦਰ੍ਹਵੀਂ ਸਦੀ ਵਿਚ ਇੱਥੇ ਇੱਕ-ਪੁਰਖੀ ਰਾਜ ਸੀ। ਜਿਸ ਦੀ ਬਦੌਲਤ ਇੱਥੇ ਜਾਗੀਰਦਾਰੀ ਸਿਸਟਮ ਹੋਂਦ ਵਿਚ ਆਇਆ। ਇਸ ਕਰਕੇ ਇੱਥੇ ਜਾਗੀਰਦਾਰ, ਅਹਿਲਕਾਰ, ਮੁੱਲਾਂ ਮੁਲਾਣਿਆਂ ਦਾ ਹੀ ਬੋਲ-ਬਾਲਾ ਸੀ। ਗਰੀਬ ਜਨਤਾ ਬਿਲਕੁਲ ਅੱਖੋਂ ਪਰੋਖੇ ਕੀਤੀ ਹੋਈ ਸੀ। ਸਿਰਫ਼ "ਵਾਹਿਗੁਰੂ" ਦੇ ਸਹਾਰੇ ਹੀ ਦਿਨ ਕੱਟੀ ਕਰ ਰਹੀ ਸੀ। ਇਨ੍ਹਾਂ ਅਮੀਰਜ਼ਾਦਿਆਂ ਦੇ ਦਿਲ ਪ੍ਰਚਾਵੇ ਲਈ ਗਰੀਬ ਵਰਗ 'ਚੋਂ ਕਈ ਕਲਾਵਾਂ ਦਾ ਜਨਮ ਹੋਇਆ। ਜਿਨ੍ਹਾਂ ਵਿਚ ਇਕ ਕਲਾ ਸੰਗੀਤ ਅਤੇ ਗਾਇਕੀ ਦੀ ਹੈ। ਇਸ ਕਲਾ ਨੂੰ ਪ੍ਰਫੁਲਿਤ ਕਰਨ ਵਾਲੇ ਭੱਟ-ਭਾਟੜੇ ਤੇ ਮਿਰਾਸੀ ਕਹਾਏ। ਇਹ ਅਮੀਰਜ਼ਾਦਿਆਂ ਦੇ ਜੱਸ ਤੇ ਵਡਿਆਈ ਗਾ ਕੇ ਉਨ੍ਹਾਂ ਦਾ ਮਨ ਪ੍ਰਚਾਵਾ ਕਰਦੇ ਤੇ ਆਪਣੀ ਰੋਜ਼ੀ-ਰੋਟੀ ਕਮਾਉਂਦੇ। ਅਸਲ ਵਿਚ ਮਿਰਾਸੀ ਸ਼ਬਦ ਦੇ ਅਰਥ ਹਨ ਸਾਂਭਣ ਵਾਲਾ। ਇਹ ਆਪਣੇ ਜਜ਼ਮਾਨਾਂ ਦੀ ਬੰਸਾਵਲੀ ਪੜ੍ਹ ਕੇ ਜਾਂ ਗਾ ਕੇ ਸੁਣਾਉਂਦੇ ਸਨ। ਮਹਾਨ ਸੰਗੀਤਕਾਰ, ਗਾਇਕ ਅਤੇ ਸਿੱਖ ਕੌਮ ਦੇ ਮਹਾਨ ਰਬਾਬੀ ਭਾਈ ਮਰਦਾਨਾ ਜੀ ਵੀ ਇਸੇ ਜਾਤੀ ਵਿੱਚੋਂ ਸਨ। ਭਾਈ ਮਰਦਾਨਾ ਜੀ ਦੀ ਬੰਸਾਵਲੀ ਇਸ

ਪ੍ਰਕਾਰ ਹੈ : ੧. ਰਜਾਨੀ ਜੀ (ਚੂੰਬੜ ਗੋਤ ਤੇ ਚੌਬੜ ਜਾਤ ਦੇ ਡੂਮ ਮਿਰਾਸੀ ਜਿਨ੍ਹਾਂ ਦਾ ਪਿੰਡ ਪੱਠੇਵਿੰਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਹੈ) ਜੋ ਨੌਸ਼ਹਿਰਾ ਤੋਂ ੧੦ ਕਿਲੋਮੀਟਰ ਦੂਰ ਪੂਰਬ ਵੱਲ ਹੈ। ਇਹ ਗੁਰੂ ਬੰਸ ਅਤੇ ਸੰਧੂ ਗੋਤ ਦੇ ਪ੍ਰੋਹਿਤ ਸਨ।

੨. ਭਾਦੜਾ

੩. ਬਦਰਾ (ਇਹ ਰਾਏ ਭੋਇ ਦੀ ਤਲਵੰਡੀ ਆ ਗਏ ਜੋ ਜ਼ਿਲ੍ਹਾ ਸ਼ੇਖੂਪੁਰਾ ਪਾਕਿਸਤਾਨ ਵਿਚ ਹੈ।)

੪. ਮਰਜਾਣਾ, ਦਾਨਾ (ਮਰਦਾਨਾ) ਜੀ ਦਾ ਜਨਮ ੬ ਫਰਵਰੀ ੧੪੫੯ ਈ: ਨੂੰ ਰਾਇ ਭੋਇ ਦੀ ਤਲਵੰਡੀ ਵਿਖੇ ਹੋਇਆ। ਅਕਾਲ ਚਲਾਣਾ ੧੨ ਨਵੰਬਰ ੧੫੩੪ ਈ: ਨੂੰ ਖੁਰਮ/ਕੁਰਮ ਦਰਿਆ ਕੰਢੇ ਹੋਇਆ।

੫. ਭਾਈ ਸ਼ਾਹਜ਼ਾਦਾ ਤੇ ਭਾਈ ਰਜ਼ਾਦਾ

੬. ਭਾਈ ਬਾਦੂ ਤੇ ਭਾਈ ਸਾਦੂ

੭. ਭਾਈ ਗੁਲਾਬਾ

੮. ਭਾਈ ਗਾਮੂੰ

੯. ਭਾਈ ਰਹਿਮਤ ਅਲੀ

੧੦. ਭਾਈ ਆਸ਼ਕ ਅਲੀ (ਭਾਈ ਲਾਲ ਜੀ)

੧੧. ਭਾਈ ਮੁਹੰਮਦ ਹੁਸੈਨ

੧੨. ਭਾਈ ਕਰਮ ਹੁਸੈਨ

ਭਾਈ ਮਰਦਾਨਾ ਜੀ ਦਾ ਜਨਮ ਦਲਿਤ ਵਰਗ ਦੇ ਚੌਬੜ ਜਾਤ ਦੇ ਮਿਰਾਸੀ ਭਾਈ ਬਦਰਾ ਜੀ ਦੇ ਗ੍ਰਿਹਿ ਵਿਖੇ ਮਾਤਾ ਲੱਖੋ ਜੀ ਦੀ ਕੁੱਖੋਂ ੬ ਫਰਵਰੀ ੧੪੫੯ ਈ: ਨੂੰ ਰਾਇ ਭੋਇ ਦੀ ਤਲਵੰਡੀ ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿਖੇ ਹੋਇਆ। ਇਹ ਇਕ ਕਿਰਤੀ ਪਰਵਾਰ ਸੀ ਜਿਸ ਦਾ ਸਿੱਧਾ ਸੰਬੰਧ ਸੰਗੀਤ ਅਤੇ ਗਾਇਕੀ ਨਾਲ ਹੈ ਜਿਨ੍ਹਾਂ ਦੇ ਘਰ ਚੌਵੀ ਘੰਟੇ ਸਾਜ਼ ਖੁੱਲ੍ਹੇ ਰਹਿੰਦੇ ਹਨ। ਇਨ੍ਹਾਂ ਦੇ ਘਰ ਜਦੋਂ ਬੱਚਾ ਪੈਦਾ ਹੁੰਦਾ ਹੈ ਤੇ ਜਦੋਂ ਉਹ ਪਹਿਲੀ ਕਿਲਕਾਰੀ ਮਾਰਦਾ ਹੈ ਤਾਂ ਉਹ ਵੀ ਸੁਰ ਅਤੇ ਰਿਦਮ ਵਿਚ ਹੁੰਦੀ ਹੈ ਕਿਉਂਕਿ ਸੰਗੀਤ ਅਤੇ ਗਾਇਕੀ ਇਨ੍ਹਾਂ ਦੇ ਖ਼ੂਨ ਵਿਚ ਰਚੀ ਹੁੰਦੀ ਹੈ। ਇਨ੍ਹਾਂ ਨੂੰ ਗੁੜ੍ਹਤੀ ਵੀ ਸੰਗੀਤ ਦੀ ਹੀ ਦਿੱਤੀ ਜਾਂਦੀ ਹੈ। ਦਾਦੀ, ਮਾਂ, ਭੂਆ, ਚਾਚੀ, ਤਾਈ ਆਦਿ ਵੱਲੋਂ ਬੱਚੇ ਨੂੰ ਲੋਰੀਆਂ ਵੀ ਸਾ, ਰੇ, ਗਾ, ਮਾ, ਪਾ, ਧਾ, ਨੀ, ਸਰਗਮਾਂ ਲਾ ਕੇ ਦਿੱਤੀਆਂ ਜਾਂਦੀਆਂ ਹਨ। ਇਸੇ ਕਰਕੇ ਇਨ੍ਹਾਂ ਦੇ ਬੱਚੇ ਸੰਗੀਤ ਅਤੇ ਗਾਇਕੀ 'ਚ ਪੂਰੇ ਮਾਹਰ ਹੁੰਦੇ ਹਨ। ਸੁਰ ਅਤੇ ਰਿਦਮ 'ਚ ਪੱਕੇ ਹੁੰਦੇ ਹਨ। ਇਹ ਸਾਰੇ ਗੁਣ ਭਾਈ ਮਰਦਾਨਾ ਜੀ ਵਿਚ ਮੌਜੂਦ ਸਨ। ਜਿਸ ਕਰਕੇ ਇਹ ਸੰਗੀਤ ਅਤੇ ਗਾਇਕੀ ਦੇ ਪ੍ਰੌੜ ਤੇ ਪਰਪੱਕ ਹਸਤਾਖਰ ਸਨ। ਇਨ੍ਹਾਂ ਨੇ ਬਚਪਨ ਵਿਚ ਹੀ ਸੰਘਰਸ਼ ਕਰਨਾ ਸ਼ੁਰੂ ਕਰ ਦਿੱਤਾ ਸੀ। ਸਿਰੜ ਤੇ ਸਿਦਕ ਨਾਲ ਸੰਗੀਤ ਅਤੇ ਗਾਇਕੀ ਦੀ ਸਿੱਖਿਆ

ਲਈ ਘਰ ਵਿਚ ਇਹ ਮਾਂ ਬਾਪ ਨੂੰ ਬਹੁਤ ਹੀ ਲਾਡਲੇ ਅਤੇ ਪਿਆਰੇ ਸਨ ਕਿਉਂਕਿ ਇਹ ਆਪਣੇ ਮਾਂ ਬਾਪ ਦੀ ਸਤਵੀਂ ਸੰਤਾਨ ਸਨ। ਪਹਿਲਾਂ ਇਨ੍ਹਾਂ ਦੇ ਛੇ ਬੱਚਿਆਂ ਦੀ ਮੌਤ ਹੋ ਗਈ ਸੀ। ਇਨ੍ਹਾਂ ਕਾਰਨਾਂ ਕਰਕੇ ਹੀ ਇਨ੍ਹਾਂ ਦੇ ਮਾਂ ਬਾਪ ਇਨ੍ਹਾਂ ਨੂੰ ਖਾਣ, ਪੀਣ ਲਈ ਖੁੱਲਾ ਡੁੱਲਾ ਦਿੰਦੇ ਸਨ ਤਾਂ ਕਿ ਇਹ ਖੁੱਲਾ ਡੁੱਲਾ ਜੀਵਨ ਬਤੀਤ ਕਰ ਸਕਣ। ਭਾਈ ਮਰਦਾਨਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲੋਂ ਤਕਰੀਬਨ ਦਸ ਸਾਲ ਵੱਡੇ ਸਨ। ਇਨ੍ਹਾਂ ਦੇ ਪਰਵਾਰਿਕ ਮੈਂਬਰਾਂ ਦੀ ਗੁਰੂ ਜੀ ਦੇ ਪਰਵਾਰਿਕ ਮੈਂਬਰਾਂ ਨਾਲ ਬਹੁਤ ਗੂੜ੍ਹੀ ਸਾਂਝ ਤੇ ਮਿਲਵਰਤਨ ਸੀ। ਹਰ ਰੋਜ਼ ਗੁਰੂ ਜੀ ਦੇ ਘਰ ਇਨ੍ਹਾਂ ਦਾ ਆਉਣਾ ਜਾਣਾ ਸੀ। ਇਸ ਕਰਕੇ ਭਾਈ ਮਰਦਾਨਾ ਜੀ ਤੇ ਗੁਰੂ ਜੀ ਦਾ ਬਹੁਤ ਗੂੜ੍ਹਾ ਪਿਆਰ ਪੈ ਗਿਆ ਸੀ। ਇਕ ਦੂਜੇ ਨਾਲ ਪਰਛਾਵੇਂ ਵਾਂਗ ਰਹਿਣ ਲੱਗ ਪਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਾਈ ਦਾ ਨਾਂ ਦੌਲਤਾਂ ਸੀ ਜਿਸ ਦੇ ਪੇਕੇ ਤਹਿ: ਜਗਰਾਂਓ, ਲੰਮਾ ਜੱਟਪੁਰਾ (ਲੁਧਿਆਣਾ) ਵਿਖੇ ਸਨ। ਸਭ ਤੋਂ ਪਹਿਲਾਂ ਇਨ੍ਹਾਂ ਨੇ ਹੀ ਕਿਹਾ ਸੀ ਕਿ ਇਹ ਆਮ ਬਾਲਕ ਨਹੀਂ। ਇਹ ਤਾਂ ਕੋਈ ਰੱਬੀ ਨੂਰ ਹੈ। ਇਹ ਰਿਸ਼ਤੇ ਵਿੱਚੋਂ ਭਾਈ ਮਰਦਾਨਾ ਜੀ ਦੀ ਮਾਸੀ ਲੱਗਦੀ ਸੀ। ਉਹ ਜਦੋਂ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਖਿਡਾਉਣ ਜਾਂਦੀ ਤਾਂ ਭਾਈ ਮਰਦਾਨਾ ਜੀ ਵੀ ਮਾਸੀ ਜੀ ਦੇ ਨਾਲ ਚਲਿਆ ਜਾਂਦਾ ਸੀ। ਦੋਹਾਂ ਦਾ ਖੇਡਦਿਆਂ ਕਾਫੀ ਪਿਆਰ ਵਧ ਗਿਆ ਇਹੋ ਜਿਹੇ ਹਾਲਾਤ ਬਣ ਗਏ ਕਿ ਇਕ ਦੂਜੇ ਨੂੰ ਮਿਲੇ ਬਿਨਾ ਰਹਿ ਨਹੀਂ ਸਕਦੇ ਸਨ। ਸਮਾਂ ਆਪਣੀ ਚਾਲ ਚੱਲਦਾ ਗਿਆ ਹਾਲਾਤ ਤਬਦੀਲ ਹੁੰਦੇ ਗਏ। ਭਾਈ ਮਰਦਾਨਾ ਜੀ ਰੋਜ਼ਗਾਰ ਦੇ ਕੰਮਾਂ ਵਿਚ ਆਪਣੇ ਪਿਤਾ ਜੀ ਦਾ ਸਾਥ ਦਿੰਦੇ ਰਹੇ। ਗਾਇਕ ਢਾਣੀਆਂ ਨਾਲ ਸੰਗੀਤ ਅਤੇ ਗਾਇਕੀ ਦੀ ਸੰਗਤ ਕਰਦੇ ਰਹੇ। ਕਈ ਸਾਜ਼ ਬਹੁਤ ਵਧੀਆ ਵਜਾਉਣ ਲੱਗ ਪਏ ਸਨ ਤੇ ਗਾਇਕ ਬਹੁਤ ਵਧੀਆ ਬਣ ਗਏ ਸਨ। ਆਪ ਕਾਵਿ ਸਿਰਜਨਾ ਵੀ ਬਹੁਤ ਵਧੀਆ ਕਰ ਲੈਂਦੇ ਸਨ। ਇਨ੍ਹਾਂ ਦੀ ਕਵਿਤਾ ਡੀਠ ਵਰਣ ਵਾਂਗ ਹੁੰਦੀ ਸੀ। ਭਾਵ ਜੋ ਡਿੱਠਾ, ਦੇਖਿਆ ਉਸ ਨੂੰ ਕਾਵਿ ਰੂਪ ਦੇ ਦਿੱਤਾ ਜਾਂਦਾ ਸੀ। ਇਨ੍ਹਾਂ ਦੀ ਕਾਵਿਕ ਸ਼ੈਲੀ ਸਰੋਤਿਆਂ ਦੇ ਦਿਲ ਤੇ ਦਿਮਾਗ ਵਿਚ ਧੁਰ ਅੰਦਰ ਤਕ ਲਹਿ ਜਾਂਦੀ ਸੀ।

ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਭਾਈ ਮਰਦਾਨਾ ਜੀ ਦੀ ਕਾਵਿ ਸ਼ੈਲੀ, ਗਾਇਕੀ ਅਤੇ ਸੰਗੀਤ ਦੇ ਬਹੁਤ ਹੀ ਪ੍ਰਸੰਸਕ ਸਨ। ਗੁਰੂ ਜੀ ਨੇ ਸੱਤਿਅਮ, ਸ਼ਿਵਮ, ਸੁੰਦਰਮ ਦੇ ਸੰਦਰਭ ਵਿਚ ਲੋਕ-ਹਿਤੂ ਵਿਚਾਰ ਲੋਕਾਂ ਵਿਚ ਰੱਖੇ।

ਗੁਰੂ ਜੀ ਨੇ ਮਾਨਵ ਕਲਿਆਣ ਲਈ ਬਹੁਤ ਹੀ ਬੇਹਤਰੀਨ ਬਾਣੀ ਦੀ ਰਚਨਾ ਕੀਤੀ ਅਤੇ ਸੰਗੀਤਕ ਧੁਨਾਂ ਉੱਤੇ ਉਚਾਰੀ, ਭਾਈ ਮਰਦਾਨਾ ਜੀ ਨੂੰ ਇਸ ਗੱਲ ਦਾ ਵੀ ਮਾਣ ਜਾਂਦਾ ਹੈ ਕਿ ਉਹ ਗੁਰੂ ਜੀ ਦੀਆਂ ਕਿਰਤਾਂ ਦੇ ਪਹਿਲੇ ਸਰੋਤੇ ਅਤੇ ਪਾਠਕ ਹਨ। ਗੁਰੂ ਜੀ ਦੀਆਂ ਰਚਨਾਵਾਂ ਨੂੰ ਸੁਰਬੱਧ ਕਰ ਕੇ ਗਾਉਣ ਤੇ ਗਵਾਉਣ ਦਾ ਮਾਣ

ਵੀ ਭਾਈ ਮਰਦਾਨਾ ਜੀ ਨੂੰ ਹੀ ਜਾਂਦਾ ਹੈ। ਗੁਰੂ ਜੀ ਸ਼ਬਦ ਨਾਲ ਜਦੋਂ ਇਕ-ਮਿਕ ਹੋ ਜਾਂਦੇ ਸਨ ਉਸ ਸਮੇਂ ਸੁਣ ਕੇ ਸਰੋਤੇ ਤਾਂ ਕੀ ਪੌਣਾਂ ਵੀ ਰੁਕ ਜਾਂਦੀਆਂ ਸਨ। ਇੱਥੋਂ ਹੀ ਗੁਰੂ ਜੀ ਨੇ ਜੁੱਗ ਪਲਟਾਊ ਲਹਿਰ ਦੀ ਸ਼ੁਰੂਆਤ ਕੀਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੋਚ ਲੋਕ ਦਰਦਾਂ ਤੇ ਲੋਕ ਹਿੱਤਾਂ ਲਈ ਹੋਰ ਡੂੰਘੀ ਤੇ ਪ੍ਰਚੰਡ ਹੁੰਦੀ ਗਈ। ਮਨ ਵਿਚ ਆਏ ਵਿਚਾਰਾਂ ਨੂੰ ਸ਼ਬਦਾਂ ਰਾਹੀਂ ਕਾਵਿ ਸਿਰਜਨਾ ਕਰ ਕੇ, ਰਾਗਮਈ ਧੁਨਾਂ ਦੇ ਸੁਪਰਦ ਕਰੀ ਜਾਂਦੇ ਸਨ। ਇਸ ਤਰ੍ਹਾਂ ਦੀ ਫ਼ਕੀਰਆਨਾ ਤਬੀਅਤ ਤੋਂ ਗੁਰੂ ਜੀ ਦੇ ਪਿਤਾ ਕਲਿਆਣ ਦਾਸ ਜੀ ਬੇਹੱਦ ਪਰੇਸ਼ਾਨ ਤੇ ਚਿੰਤਤ ਸਨ। ਇਹ ਪਰੇਸ਼ਾਨੀ ਤੇ ਚਿੰਤਾ ਦਿਨੋਂ-ਦਿਨ ਵਧਦੀ ਜਾ ਰਹੀ ਸੀ। ਗੁਰੂ ਜੀ ਦਾ ਮਨ ਕਿਸੇ ਵੀ ਕੰਮ ਵਿਚ ਨਾ ਲੱਗਿਆ ਤਾਂ ਇਨ੍ਹਾਂ ਦੇ ਪਿਤਾ ਜੀ ਨੇ ਗੁਰੂ ਜੀ ਦੀ ਸ਼ਾਦੀ ਕਰ ਦਿੱਤੀ। ਉਧਰ ਭਾਈ ਮਰਦਾਨਾ ਜੀ ਦੀ ਵੀ ਸ਼ਾਦੀ ਬੀਬੀ ਨਜ਼ੀਰਾਂ ਜੀ ਨਾਲ ਹੋ ਚੁੱਕੀ ਸੀ। ਉਸ ਸਮੇਂ ਗੁਰੂ ਜੀ ਦੀ ਉਮਰ ੧੯ ਸਾਲ ਅਤੇ ਭਾਈ ਮਰਦਾਨਾ ਜੀ ਦੀ ਉਮਰ ੨੯ ਸਾਲ ਦੀ ਸੀ।

ਗੁਰੂ ਜੀ ਦੀ ਉਦਾਸੀ ਅਤੇ ਪਰਵਾਰ ਦੀ ਪਰੇਸ਼ਾਨੀ ਦਿਨੋਂ-ਦਿਨ ਵਧਦੀ ਜਾ ਰਹੀ ਸੀ ਕਿਉਂਕਿ ਗੁਰੂ ਜੀ ਦਾ ਮਨ ਕਿਸੇ ਵੀ ਕੰਮ ਵਿਚ ਨਹੀਂ ਸੀ ਲੱਗਦਾ। ਉਹ ਆਪਣੀ ਵੱਡੀ ਭੈਣ ਨਾਨਕੀ ਜੀ ਕੋਲ ਸੁਲਤਾਨਪੁਰ ਲੋਧੀ ਆ ਗਏ। ਇੱਥੇ ਉਨ੍ਹਾਂ ਦੇ ਜੀਜਾ ਸ੍ਰੀ ਜੈ ਰਾਮ ਜੀ ਨੇ ਗੁਰੂ ਜੀ ਨੂੰ ਮੋਦੀ ਖਾਨੇ ਦੀ ਨੌਕਰੀ ਉੱਤੇ ਲਾ ਦਿੱਤਾ। ਥੋੜੇ ਸਮੇਂ ਬਾਅਦ ਕਲਿਆਣ ਦਾਸ ਜੀ ਨੇ ਭਾਈ ਬਦਰਾ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੁਖ ਸਾਂਦ ਦਾ ਪਤਾ ਲਿਆਉਣ ਲਈ ਕਿਹਾ, ਅੱਗੋਂ ਭਾਈ ਬਦਰਾ ਜੀ ਨੇ ਆਪਣੇ ਬੇਟੇ ਭਾਈ ਮਰਦਾਨਾ ਜੀ ਨੂੰ ਗੁਰੂ ਜੀ ਪਾਸ ਰਾਜ਼ੀ-ਖੁਸ਼ੀ ਦਾ ਪਤਾ ਲੈਣ ਲਈ ਸੁਲਤਾਨਪੁਰ ਲੋਧੀ ਭੇਜ ਦਿੱਤਾ। ਪਰ ਉਹ ਵਾਪਸ ਆਉਣ ਦੀ ਥਾਂ 'ਤੇ ਗੁਰੂ ਜੀ ਦੇ ਹੀ ਬਣ ਕੇ ਰਹਿ ਗਏ।

ਸ੍ਰੀ ਗੁਰੂ ਨਾਨਕ ਦੇਵ ਜੀ ਇਕ ਦਿਨ ਵੇਈਂ ਨਦੀ ਵਿਚ ਇਸ਼ਨਾਨ ਕਰਨ ਗਏ ਤਾਂ ਉਸੇ ਜਗ੍ਹਾ ਉੱਤੇ ਵੇਈਂ ਨਦੀ ਕੰਢੇ ਭਾਈ ਦਾਨਾ (ਮਰਦਾਨਾ) ਜੀ ਪਹੁੰਚ ਗਏ। ਗੁਰੂ ਜੀ ਅਕਾਲ ਪੁਰਖ ਦੇ ਸਿਮਰਨ ਵਿਚ ਜੁੜੇ ਹੋਏ ਸਨ। ਭਾਈ ਦਾਨਾ ਜੀ ਦੇ ਪੈਰਾਂ ਦਾ ਖੜਾਕ ਸੁਣਦਿਆਂ ਹੀ ਗੁਰੂ ਜੀ ਨੇ ਆਉਣ ਵਾਲੇ ਸ਼ਖ਼ਸ ਦਾ ਨਾਂ ਪੁੱਛਿਆ ਤੇ ਕਿਹਾ ਕਿ ਭਾਈ ਕੌਣ ਏ ਤੂੰ? ਆਉਣ ਵਾਲੇ ਸ਼ਖ਼ਸ ਨੇ ਅੱਗੋਂ ਕਿਹਾ ਕਿ ਜੀ ਮੈਂ ਹਾਂ ਦਾਨਾ, ਦਾਨਾ ਡੂੰਮ। ਅੱਗੋਂ ਗੁਰੂ ਜੀ ਨੇ ਹੱਸ ਕੇ ਕਿਹਾ ਤੂੰ ਦਾਨਾ ਡੂੰਮ ਨਹੀਂ ਅੱਜ ਤੋਂ ਤੂੰ ਮਰਦਾਨਾ ਬਣ ਗਿਆ ਏਂ, ਤੇ ਮੇਰਾ ਭਰਾ ਏਂ, ਬੱਸ ਫਿਰ ਕੀ ਸੀ ਬਣ ਗਿਆ, ਦਾਨਾ ਤੋਂ ਭਾਈ ਮਰਦਾਨਾ ਜੀ। ਇੱਥੇ ਹੀ ਗੁਰੂ ਜੀ ਅਤੇ ਭਾਈ ਮਰਦਾਨਾ ਜੀ ਸ਼ਬਦ ਚੌਂਕੀ ਲਾਉਂਦੇ ਤੇ ਸੰਗਤ ਨੂੰ ਨਿਹਾਲ ਕਰਦੇ ਸਨ। ਪ੍ਰਚਾਰ ਕਰਨ ਵਾਸਤੇ ਤੁਰਨ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਮਰਦਾਨਾ ਜੀ ਨੂੰ ਰਬਾਬ ਲੈਣ ਲਈ ਭੇਜਿਆ। ਇਹ ਰਬਾਬ ਗੁਰੂ

ਜੀ ਨੇ ਵਿਸ਼ੇਸ਼ ਤੌਰ 'ਤੇ ਬਣਵਾਈ ਸੀ। ਜਿਸ ਦੀ ਬਣਤਰ ਹੋਰਾਂ ਰਬਾਬਾਂ ਨਾਲੋਂ ਵੱਖਰੀ ਸੀ। ਆਮ ਰਬਾਬ ਵਿਚ ਚਾਰ ਹੀ ਤਾਰਾਂ ਹੁੰਦੀਆਂ ਸਨ, ਪਰ ਇਸ ਰਬਾਬ ਵਿਚ ਛੇ ਤਾਰਾਂ ਸਨ। ਇਸ ਰਬਾਬ ਦੀਆਂ ਤਾਰਾਂ ਕੱਚੇ ਰੇਸ਼ਮ ਦੀਆਂ ਵੱਟ ਕੇ ਬਣਾਈਆਂ ਹੋਈਆਂ ਸਨ। ਇਹ ਰਬਾਬ ਗੁਰੂ ਜੀ ਨੇ ਭੈਰੋਂਆਣਾ ਨਿਵਾਸੀ ਭਾਈ ਫਿਰੰਦਾ ਜੀ ਤੋਂ ਲੈ ਕੇ ਦਿੱਤੀ ਸੀ। ਭਾਈ ਫਿਰੰਦਾ ਜੀ ਦਾ ਅਸਲੀ ਨਾਂ ਇੰਦਰ ਸੈਨ ਜੀ, ਜੋ ਰਬਾਬ ਦੇ ਮਹਾਨ ਵਾਦਿਕ ਸਨ। ਭਾਈ ਫਿਰੰਦਾ ਜੀ ਤਾਂ ਇਨ੍ਹਾਂ ਨੂੰ ਫੇਰੀਆਂ ਲਾਉਣ ਕਰਕੇ ਹੀ ਕਿਹਾ ਜਾਂਦਾ ਸੀ। ਰਬਾਬ ਪ੍ਰਾਪਤ ਕਰਨ ਤੋਂ ਬਾਅਦ ਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਾ ਜੀ ਤੁਹਾਨੂੰ ਅਕਾਲ ਪੁਰਖ ਨੇ ਤਾਰ ਦਾ ਗੁਣ ਦਿੱਤਾ ਹੈ। ਚੱਲ ਹੁਣ ਆਪਾਂ ਇਸੇ ਤਾਰ ਨਾਲ ਡੁੱਬਦੀ ਦੁਨੀਆ ਨੂੰ ਤਾਰੀਏ।

ਭਾਈ ਮਰਦਾਨਾ ਜੀ ਨੇ ਗੁਰੂ ਜੀ ਨਾਲ ਪਹਿਲੀ ਉਦਾਸੀ ਪੂਰਬ ਵੱਲ ਦੀ ਕੀਤੀ। ਸਾਰੇ ਹਿੰਦੂ ਤੀਰਥਾਂ 'ਤੇ ਗਏ ਜਿਵੇਂ ਹਰਿਦੁਆਰ, ਕੁਰੂਕਸ਼ੇਤਰ, ਬਨਾਰਸ, ਗੋਰਖਮਤਾ, ਪੁਰੀਜਗਨ ਨਾਥ ਦੀ ਪੂਰੀ ਯਾਤਰਾ ਕੀਤੀ ਹਰ ਧਾਰਮਿਕ ਸਥਾਨ ਉੱਤੇ ਵੱਡੇ-ਵੱਡੇ ਵਿਦਵਾਨ ਪੰਡਤਾਂ ਤੇ ਹੋਰ ਧਾਰਮਿਕ ਬੰਦਿਆਂ ਨਾਲ ਵਿਚਾਰਾਂ ਕੀਤੀਆਂ। ਗਲਤ ਭਰਮ ਭੁਲੇਖੇ ਦੂਰ ਕਰ ਕੇ ਸਾਰਿਆਂ ਨੂੰ ਸੱਚ ਅਤੇ ਧਰਮ ਦਾ ਗਿਆਨ ਬਖ਼ਸ਼ਿਆ ਤੇ ਸਿੱਧੇ ਰਾਹੇ ਪਾਇਆ। ਦੂਜੀ ਉਦਾਸੀ ਭਾਈ ਮਰਦਾਨਾ ਜੀ ਨੇ ਗੁਰੂ ਜੀ ਨਾਲ ਦੱਖਣ ਵੱਲ ਦੀ ਕੀਤੀ। ਜਿਸ ਵਿਚ ਇਨ੍ਹਾਂ ਨੇ ਮੁਸਲਮਾਨ ਫ਼ਕੀਰਾਂ, ਜੈਨ ਮਤ ਦੇ ਸਾਧੂਆਂ ਅਤੇ ਸਿੱਧਾਂ ਦੇ ਡੇਰਿਆਂ ਦਾ ਚੱਕਰ ਲਾਇਆ। ਗੁਰੂ ਜੀ ਨੇ ਸਾਰਿਆਂ ਨਾਲ ਚਰਚਾ ਛੇੜੀ ਤੇ ਸਭ ਨੂੰ ਧਰਮ ਦਾ ਉਪਦੇਸ਼ ਦੇ ਕੇ ਚੰਗੇ ਕੰਮ ਵੱਲ ਲਾਇਆ। ਜੰਗਲਾਂ ਤੇ ਪਹਾੜਾਂ ਦਾ ਰਸਤਾ ਤੈਅ ਕਰਦੇ-ਕਰਦੇ ਗੁਰੂ ਜੀ ਲੰਕਾ ਵਿਖੇ ਪਹੁੰਚੇ। ਇੱਥੇ ਰਾਜੇ ਸ਼ਿਵਨਾਭ ਨੂੰ ਸੱਚੇ ਧਰਮ ਦਾ ਉਪਦੇਸ਼ ਦੇ ਕੇ ਸਿੱਖ ਬਣਾਇਆ। ਭਾਈ ਮਰਦਾਨਾ ਜੀ ਨੇ ਤੀਜੀ ਉਦਾਸੀ ਗੁਰੂ ਜੀ ਨਾਲ ਉੱਤਰ ਵੱਲ ਦੀ ਕੀਤੀ। ਇਸ ਉਦਾਸੀ ਸਮੇਂ ਗੁਰੂ ਜੀ ਨੇ ਕਸ਼ਮੀਰ, ਝੀਲ ਮਾਨਸਰੋਵਰ, ਨਿਪਾਲ, ਸਿੱਕਮ, ਭੂਟਾਨ, ਤਿੱਬਤ, ਚੀਨ ਆਦਿ ਦਾ ਦੌਰਾ ਕੀਤਾ। ਇੱਥੇ ਗੁਰੂ ਜੀ ਨੇ ਸਿੱਧਾਂ ਦੇ ਮੁਖੀਆਂ ਨਾਲ ਚਰਚਾ ਕਰ ਕੇ ਇਨ੍ਹਾਂ ਨੂੰ ਸੱਚੇ ਯੋਗ ਦਾ ਰਾਹ ਦੱਸਿਆ। (ਭਾਵ ਗ੍ਰਿਹਸਤ) ਜੀਵਨ ਜਿਊਂਣ ਦੀ ਜਾਚ ਸਿਖਾਈ। ਭਾਈ ਮਰਦਾਨਾ ਜੀ ਨੇ ਗੁਰੂ ਜੀ ਨਾਲ ਚੌਥੀ ਉਦਾਸੀ ਪੱਛਮ ਵੱਲ ਦੀ ਕੀਤੀ। ਇਸ ਉਦਾਸੀ ਵਿਚ ਇਨ੍ਹਾਂ ਨੇ ਮੁਸਲਮਾਨ ਧਰਮ ਨਾਲ ਸੰਬੰਧਿਤ ਧਰਮ ਸਥਾਨਾਂ ਦੀ ਯਾਤਰਾ ਕੀਤੀ। ਮੁਸਲਮਾਨ ਹਾਜ਼ੀਆਂ, ਕਾਜ਼ੀਆਂ ਤੇ ਫ਼ਕੀਰਾਂ ਨਾਲ ਚਰਚਾ ਕੀਤੀ ਉਨ੍ਹਾਂ ਦੇ ਸਾਰੇ ਭਰਮ ਭੁਲੇਖੇ ਦੂਰ ਕਰ ਕੇ ਈਰਖਾ ਤੇ ਦਵੈਤ ਨੂੰ ਛੱਡ ਕੇ ਪਿਆਰ ਨਾਲ ਜ਼ਿੰਦਗੀ ਜਿਊਂਣ ਦੀ ਗੱਲ ਸਮਝਾਈ। ਇੱਥੋਂ ਅੱਗੇ ਇਹ ਮਿਸਰ ਰਾਹੀਂ ਤੁਰਕੀ ਪਹੁੰਚੇ, ਉੱਥੋਂ ਦੇ ਰਾਜੇ ਨੂੰ ਪਰਜਾ ਉੱਤੇ ਜ਼ੁਲਮ ਕਰਨ ਤੋਂ ਰੋਕਿਆ, ਸੱਚ ਤੇ ਧਰਮ ਦਾ ਰਾਜ ਕਰਨ ਦਾ ਉਪਦੇਸ਼ ਦਿੱਤਾ। ਫਿਰ ਇਹ ਬਗਦਾਦ, ਈਰਾਨ,

ਬੁਖ਼ਾਰਾ, ਤਾਸ਼ਕੰਦ ਦੇ ਰਸਤੇ ਅਫਗਾਨਿਸਤਾਨ ਦੇ ਸ਼ਹਿਰ ਕਾਬਲ ਆ ਗਏ। ਜਦੋਂ ਇਹ ਕਾਬਲ ਤੋਂ ਖੁਰਮ ਦਰਿਆ ਦੇ ਕੰਢੇ ਆਏ। ਗੁਰੂ ਜੀ ਨੇ ਭਾਈ ਮਰਦਾਨਾ ਜੀ ਦਾ ਅੰਤਮ ਸਮਾਂ ਨੇੜੇ ਆਇਆ ਸਮਝ ਕੇ ਭਾਈ ਮਰਦਾਨਾ ਜੀ ਨੂੰ ਪੁੱਛਿਆ ਮਰਦਾਨਿਆ! ਜੇ ਚਾਹੇ ਤਾਂ ਤੇਰੀ ਦੇਹ ਨੂੰ ਬ੍ਰਹਾਮਣਾਂ ਵਾਂਗ ਦਰਿਆ ਵਿਚ ਸੁੱਟ ਦੇਈਏ, ਜੇ ਚਾਹੇਂ ਤਾਂ ਖ਼ੱਤਰੀਆਂ ਵਾਂਗ ਸਾੜ ਦੇਈਏ, ਜੇ ਤੇਰੀ ਇੱਛਾ ਹੋਵੇ ਤਾਂ ਵੈਸ਼ ਵਾਂਗ ਹਵਾ ਵਿਚ ਸੁਟਵਾ ਦੇਈਏ, ਜੇ ਚਾਹੇਂ ਤਾਂ ਸ਼ੂਦਰਾਂ ਵਾਂਗ ਦਬਵਾ ਦੇਈਏ। ਭਾਈ ਮਰਦਾਨਾ ਜੀ ਨੇ ਕਿਹਾ ਕਿ ਗੁਰੂ ਜੀ ਤੁਹਾਡੇ ਉਪਦੇਸ਼ ਨਾਲ ਮੇਰੀ ਦੇਹੀ ਦਾ ਅਭਿਮਾਨ ਬਿਲਕੁਲ ਖਤਮ ਹੋ ਗਿਆ ਹੈ। ਇਹ ਸਾਰੇ ਢੰਗ ਵੀ ਹੰਕਾਰ ਨਾਲ ਭਰੇ ਪਏ ਹਨ। ਮੈਂ ਕੇਵਲ ਆਪਣੀ ਆਤਮਾ ਨੂੰ ਆਪਣੇ ਸਰੀਰ ਦਾ ਸਾਥੀ ਹੀ ਸਮਝਦਾ ਹਾਂ, ਇਸ ਤੋਂ ਵੱਧ ਹੋਰ ਕੁਝ ਨਹੀਂ ਸਮਝਦਾ। ਜਿਵੇਂ ਤੁਹਾਡੀ ਇੱਛਾ ਹੋਵੇ ਕਰ ਦੇਣਾ। ਗੁਰੂ ਜੀ ਨੇ ਕਿਹਾ ਕਿ ਜੇਕਰ ਕਹੇਂਗਾ ਤਾਂ ਤੇਰੀ ਸਮਾਧ ਬਣਾ ਕੇ ਤੈਨੂੰ ਸਾਰੇ ਜਗਤ ਵਿਚ ਪ੍ਰਸਿੱਧ ਕਰ ਦੇਈਏ। ਭਾਈ ਮਰਦਾਨਾ ਜੀ ਨੇ ਕਿਹਾ ਕਿ ਜਦੋਂ ਮੇਰੀ ਆਤਮਾ ਸਰੀਰ ਰੂਪੀ ਸਮਾਧ 'ਚੋਂ ਨਿਕਲ ਜਾਵੇਗੀ, ਫਿਰ ਇਸ ਨੂੰ ਪੱਥਰ ਜਾਂ ਇੱਟਾਂ ਦੀ ਸਮਾਧ ਵਿਚ ਕੈਦ ਕਿਉਂ ਕਰਦੇ ਹੋ? ਅੱਗੇ ਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਿਆ! ਤੂੰ ਬ੍ਰਹਮ ਨੂੰ ਪਛਾਣ ਲਿਆ ਹੈ, ਤੂੰ ਬ੍ਰਹਮ ਨੂੰ ਪਾ ਲਿਆ ਹੈ, ਤੂੰ ਬ੍ਰਹਮ ਗਿਆਨੀ ਬਣ ਗਿਆ ਏਂ। ਅੰਮ੍ਰਿਤ ਵੇਲੇ ਹੀ ਭਾਈ ਮਰਦਾਨਾ ਜੀ ਦੀ ਆਤਮਾ ਬ੍ਰਹਮ ਵਿਚ ਜਾ ਮਿਲੀ। ਭਾਈ ਮਰਦਾਨਾ ਜੀ ਨੇ ਸਾਰੀ ਉਮਰ ਗੁਰੂ ਜੀ ਦੀ ਸੰਗਤ ਕੀਤੀ ਤੇ ੧੨ ਨਵੰਬਰ, ੧੫੩੪ ਈ: ਨੂੰ ਭਾਈ ਮਰਦਾਨਾ ਜੀ ਦਾ ਦਿਹਾਂਤ ਹੋ ਗਿਆ। ਗੁਰੂ ਜੀ ਨੇ ਭਾਈ ਮਰਦਾਨਾ ਜੀ ਦਾ ਅੰਤਮ ਸੰਸਕਾਰ ਕਰ ਕੇ ਉਸ ਦੀਆਂ ਅਸਥੀਆਂ ਖੁਰਮ ਜਾਂ ਕੁਰਮ ਦਰਿਆ ਵਿਚ ਵਹਾ ਦਿੱਤੀਆਂ। ਅੱਗੋਂ ਇਸ ਰਬਾਬੀ ਪਰੰਪਰਾ ਨੂੰ ਭਾਈ ਮਰਦਾਨਾ ਜੀ ਦੇ ਪੁੱਤਰਾਂ ਭਾਈ ਸ਼ਾਹਜ਼ਾਦਾ ਜੀ ਤੇ ਭਾਈ ਰਜ਼ਾਦਾ ਜੀ ਨੇ ਅੱਗੇ ਤੋਰਿਆ।

ਭਾਈ ਮਰਦਾਨਾ ਜੀ ਨੇ ਗੁਰੂ ਜੀ ਦੀ ਸਾਰੀ ਰਚੀ ਬਾਣੀ ਨੂੰ ਸੰਗੀਤ ਦੇ ਨੌ ਰਸਾਂ ਵਿਚ ਸੁਰਬੱਧ ਕੀਤਾ ਹੈ ਜੋ ਇਸ ਪ੍ਰਕਾਰ ਹਨ;.੧. ਸ਼ਿੰਗਾਰ ਰਸ, ੨. ਹਾਸ ਰਸ, ੩. ਬੀਰ ਰਸ, ੪. ਸ਼ਾਂਤ ਰਸ, ੫. ਕਰੁਣਾ ਰਸ, ੬. ਅਦੁਭੁਤ ਰਸ, ੭. ਭਿਆਨਕ ਰਸ, ੮. ਰੁਦਰ ਰਸ, ੯. ਵੀਭਤਸ ਰਸ ਇਨ੍ਹਾਂ ਰਸਾਂ ਦਾ ਭਾਵ ਕ੍ਰਮਵਾਰ ਇਸ ਪ੍ਰਕਾਰ ਹੈ; ਰਤੀ, ਹਾਸ, ਉਤਸ਼ਾਹ, ਨਿਰਵੇਦ, ਸ਼ੌਂਕ, ਵਿਸਮਯ (ਹੈਰਾਨੀ) ਭੈਅ, ਕ੍ਰੋਧ, ਘਿਰਣਾ ਦਾ ਇਹ ਭਾਵ ਜਿਹੇ ਪ੍ਰਭਾਵ ਪ੍ਰਗਟ ਕਰ ਕੇ ਗਾਈ ਬਾਣੀ ਹਰ ਸਰੋਤੇ ਨੂੰ ਕੀਲ ਕੇ ਮੰਤਰ-ਮੁਗਧ ਕਰਨ ਦੀ ਸਮਰੱਥਾ ਰੱਖਦੀ ਹੈ।

***ਸਹਾਇਕ ਪੁਸਤਕਾਂ :***

*੧. ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ।*

*੨. ਪੰਜਾਬ ਵਿਚ ਸੰਗੀਤ ਕਲਾ ਦਾ ਨਿਕਾਸ ਤੇ ਵਿਕਾਸ, ਪੰਨਾ ਲਾਲ ਮਦਾਨ, ਪੰਜਾਬੀ ਯੂਨੀਵਰਸਿਟੀ,*

ਪਟਿਆਲਾ।
੩. ਪੰਜਾਬੀ ਸੰਗੀਤਕਾਰ, ਡਾ. ਗੁਰਨਾਮ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।
੪. ਭਾਈ ਮਰਦਾਨਾ ਜੀ, ਮਹਿੰਦਰ ਕੌਰ (ਗਿੱਲ), ਪੰਜਾਬੀ ਯੂਨੀਵਰਸਿਟੀ, ਪਟਿਆਲਾ।
੫. ਉਸਤਾਦ ਜਨਾਬ ਬਾਕਰ ਹੁਸੈਨ ਖਾਂ ਜੀ-ਗੁਲਜ਼ਾਰ ਸਿੰਘ ਸ਼ੌਕੀ ਸੰਗਮ ਪਬਲੀਕੇਸ਼ਨ ਸਮਾਣਾ (ਪਟਿਆਲਾ)।
੬. ਗੁਰੂ ਘਰ ਦੇ ਸ਼ਰਧਾਲੂ ਮੀਰ, ਡਾ. ਗੁਰਦੇਵ ਸਿੰਘ (ਪੰਦੋਹਲ)-ਸੰਗਮ ਪਬਲੀਕੇਸ਼ਨ ਸਮਾਣਾ (ਪਟਿਆਲਾ)।
੭. ਭਾਈ ਮਰਦਾਨਾ, ਭਾਈ ਵੀਰ ਸਿੰਘ, (ਭਾਈ ਵੀਰ ਸਿੰਘ ਸਾਹਿਤ ਸਦਨ ਦਿੱਲੀ)।
੮. ਗੁਰਮਤਿ ਪ੍ਰਕਾਸ਼, ਮਈ ੨੦੧੨ ਗੁਰਬਾਣੀ ਦਾ ਸਭ ਤੋਂ ਪਹਿਲਾ ਸੰਗੀਤਕਾਰ ਭਾਈ ਮਰਦਾਨਾ ਜੀ, ਸ. ਸਿਮਰਜੀਤ ਸਿੰਘ, ਸ੍ਰੀ ਅੰਮ੍ਰਿਤਸਰ।
ਹੋਰ ਸਰੋਤ :
੯. ਉਸਤਾਦ ਜਨਾਬ ਬਾਕਰ ਹੁਸੈਨ ਖਾਂ ਸਾਹਿਬ ਜੀ,
੧੦. ਮਹੁੰਮਦ ਸਦੀਕ ਗਾਇਕ ਅਤੇ ਵਿਧਾਇਕ ਹਲਕਾ ਭਦੌੜ
੧੧. ਸਰਦੂਲ ਸਿਕੰਦਰ
੧੨. ਜੁਗਰਾਜ ਧੌਲਾ
੧੩. ਹਰਪਾਲ ਸਿੰਘ ਭੁੱਲਰ
੧੪. ਡਾ. ਮੇਜਰ ਸਿੰਘ ਤਾਤਲਾ (ਪਿੰਡ ਲੰਮਾ ਜੱਟਪੁਰਾ, ਲੁਧਿਆਣਾ)
ਹੋਰਾਂ ਦੇ ਜ਼ੁਬਾਨੀ ਦੱਸਣ ਅਨੁਸਾਰ।

---

## ਭਗਤ ਰਵਿਦਾਸ ਜੀ ਦਾ ਸਮਾਨਤਾ ਦਾ ਪੈਗ਼ਾਮ (ਸਫ਼ਾ ੯ ਦਾ ਬਾਕੀ ਹਿੱਸਾ)

*ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥*
*ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਲ ਨ ਕੋ ਅਟਕਾਵੈ॥*
*ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੁ ਮੀਤੁ ਹਮਾਰਾ॥੩॥੨॥*
*(ਪੰਨਾ ੩੪੫)*

ਭਗਤ ਰਵਿਦਾਸ ਜੀ ਦਾ ਵਿਅਕਤੀਗਤ ਅਭਿਆਨ ਅਧਿਆਤਮਿਕ ਸੀ। ਜਿਸ ਦਾ ਮੰਤਵ ਸੀ ਇਕ ਈਸ਼ਵਰ ਵਿਚ ਵਿਸ਼ਵਾਸ ਕਰਨਾ, ਮਾਨਵਤਾ ਲਈ ਪ੍ਰੇਮ-ਭਾਵਨਾ ਪੈਦਾ ਕਰਨਾ, ਈਰਖਾ ਨੂੰ ਰੱਦ ਕਰਨਾ, ਜ਼ਾਤ-ਪਾਤ, ਛੂਤ-ਛਾਤ, ਮੂਰਤੀ ਪੂਜਾ ਤੇ ਫੋਕੇ ਕਰਮ-ਕਾਂਡਾਂ ਦਾ ਵਿਰੋਧ ਕਰਨਾ ਹੈ। ਲੋਕ ਚਿੰਤਨ ਨੂੰ ਲੋਕ-ਲਹਿਰ ਵੱਲ ਰੁਚਿਤ ਕਰਨ ਲਈ ਉਨ੍ਹਾਂ ਕਾਵਿ-ਮਾਧਿਅਮ ਨੂੰ ਚੁਣਿਆ।

---

# ਬਾਬਾ ਦੀਪ ਸਿੰਘ ਜੀ ਸ਼ਹੀਦ

*-ਗਿਆਨੀ ਮੋਹਨ ਸਿੰਘ**

**੧. ਜਨਮ :** ੧੪ ਮਾਘ ਸੰਮਤ ੧੭੩੯ ਬਿਕ੍ਰਮੀ ਨੂੰ ਪਹੂਵਿੰਡ ਨਗਰ ਵਿਖੇ ਭਾਈ ਭਗਤਾ ਜੀ ਦੇ ਗ੍ਰਹਿ ਵਿਖੇ ਮਾਤਾ ਜਿਊਣੀ ਜੀ ਦੀ ਕੁੱਖੋਂ ਜਿਸ ਬਾਲਕ ਨੇ ਜਨਮ ਲਿਆ ਕੌਣ ਜਾਣਦਾ ਸੀ, ਕਿ ਸਮਾਂ ਪਾ ਕੇ ਇਹੀ ਬਾਲਕ ਸਿੱਖ ਕੌਮ ਦਾ ਅਨੋਖਾ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਕਹਾਵੇਗਾ। ਜਿਨ੍ਹਾਂ ਬਹਾਦਰ ਸ਼ੇਰਾਂ ਨੇ ਸਮਾਜ ਵਿਰੋਧੀਆਂ, ਹਮਲਾਵਰਾਂ, ਜ਼ਾਲਮਾਂ ਤੇ ਜਨਤਕ ਦੋਖੀਆਂ ਦਾ ਡਟ ਕੇ ਮੁਕਾਬਲਾ ਕੀਤਾ ਉਨ੍ਹਾਂ ਵਿੱਚੋਂ ਇਕ ਬਹਾਦਰੰ ਯੋਧੇ ਬਾਬਾ ਦੀਪ ਸਿੰਘ ਜੀ ਸਨ।

**੨. ਅੰਮ੍ਰਿਤ ਪਾਨ ਕਰਨਾ :** ਆਪ ਜੀ ਨੇ ਅੰਮ੍ਰਿਤ ਦੇ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਆਪਣੇ ਮਾਪਿਆਂ ਨਾਲ ਸ੍ਰੀ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ ਪਾਨ ਕੀਤਾ ਅਤੇ ਸ਼ਾਸਤਰ ਤੇ ਸ਼ਸਤਰ ਵਿੱਦਿਆ ਵੀ ਗ੍ਰਹਿਣ ਕੀਤੀ। ਆਪ ਜੀ ਦੀ ਵਿਦਵਤਾ ਨਾਮ ਬਾਣੀ ਦਾ ਅਭਿਆਸ ਤੇ ਡੂੰਘੇ ਸਿੱਖੀ ਜਜ਼ਬੇ ਨੂੰ ਵੇਖਦਿਆਂ ਆਪ ਜੀ ਨੂੰ "ਭਾਈ ਜੀ"[1] ਦੀ ਉਪਾਧੀ ਨਾਲ ਬੁਲਾਇਆ ਜਾਂਦਾ।

**੩. ਦਮਦਮੀ ਟਕਸਾਲ ਦੇ ਮੁਖੀ ਬਣੇ :** ਕਲਗੀਧਰ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਭਾਈ ਮਨੀ ਸਿੰਘ ਜੀ ਤੋਂ ਲਿਖਵਾਈ, ਇਸ ਕਾਰਜ ਲਈ ਬਾਬਾ ਦੀਪ ਸਿੰਘ ਜੀ ਨੇ ਭਾਰੀ ਯੋਗਦਾਨ ਪਾਇਆ। ਸਾਰੀ ਬਾਣੀ ਦੇ ਅਰਥ ਗੁਰੂ ਜੀ ਨੇ ਆਪ ਸਿਖਾਏ ਤੇ ਉਨ੍ਹਾਂ ਅਰਥਾਂ ਨੂੰ ਅੱਗੋਂ ਵਿਦਿਆਰਥੀਆਂ ਨੂੰ ਸਿਖਾਉਣ ਲਈ ਗੁਰਬਾਣੀ ਦੇ ਅਰਥਾਂ ਦੀਆਂ ਟਕਸਾਲਾਂ ਚਲਾਈਆਂ ਤੇ ਆਪ ਜੀ ਨੂੰ ਦਮਦਮੀ ਟਕਸਾਲ ਦੇ ਪਹਿਲੇ ਮੁਖੀ ਥਾਪਿਆ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਤਾਰੇ ਵੀ ਕੀਤੇ।

**੪. ਦਮਦਮਾ ਸਾਹਿਬ ਦਾ ਪ੍ਰਬੰਧ ਸੰਭਾਲਿਆ:** ਦਸਮੇਸ਼ ਪਿਤਾ ਜੀ ਨੇ ਆਪ ਜੀ ਦੀ ਵਿਦਵਤਾ ਤੇ ਕਾਰਜ ਕੁਸ਼ਲਤਾ ਨੂੰ ਵੇਖਦੇ ਹੋਏ ਦੱਖਣ ਦੇਸ਼ ਨੂੰ ਜਾਣ ਤੋਂ ਪਹਿਲਾਂ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਦੇ ਗੁਰ ਅਸਥਾਨ ਦਾ ਪ੍ਰਬੰਧ ਸੌਂਪਿਆ ਅਤੇ ਨਾਲ ਹੀ ਸਿੱਖੀ ਦੇ ਪ੍ਰਚਾਰ ਤੇ ਪਸਾਰ ਦਾ ਕਾਰਜ ਵੀ ਸੰਭਾਲਿਆ। ਇਨ੍ਹਾਂ ਕਾਰਜਾਂ ਨੂੰ ਆਪ ਜੀ ਨੇ ਬਾਖੂਬੀ ਨਿਭਾਇਆ। ਆਪ ਜੀ ਹਰ ਇਕ ਗੁਰਸਿੱਖ ਨਾਲ ਬੜਾ ਪਿਆਰ ਕਰਦੇ ਜਿਸ ਕਰਕੇ ਆਪ ਜੀ ਨੂੰ "ਬਾਬਾ ਜੀ"[2] ਦੇ ਨਾਂ ਨਾਲ ਪੁਕਾਰਿਆ ਜਾਂਦਾ। ਭੋਰਾ ਸਾਹਿਬ ਵਿਖੇ ਬੈਠ ਕੇ ਨਾਮ-ਸਿਮਰਨ ਵਿਚ ਕਈ-ਕਈ ਘੰਟੇ ਜੁੜੇ ਰਹਿੰਦੇ।

**੫. ਨਿਰਮਾਣ ਕਾਰਜ :** ਬਾਬਾ ਦੀਪ ਸਿੰਘ ਜੀ ਨੇ ਦਮਦਮਾ ਸਾਹਿਬ ਰਹਿ ਕੇ ਪਾਣੀ

**ਮਕਾਨ ਨੰ. ਐਲ੯/੯੦੫, ਗਲੀ ਨੰ. ੩/੪ ਨਿਊ ਸ਼ਹੀਦ ਊਧਮ ਸਿੰਘ ਨਗਰ ਅੰਮ੍ਰਿਤਸਰ ਮੋ. ੯੭੭੯੯-੦੮੦੫੦*

ਦੀ ਘਾਟ ਨੂੰ ਮਹਿਸੂਸ ਕਰਦਿਆਂ ਇਕ ਖੂਹ ਲਵਾਇਆ ਜਿਸ ਨੂੰ ਬਾਬਾ ਜੀ ਦੇ ਖੂਹ ਨਾਲ ਜਾਣਿਆ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਅਤੇ ਸੇਵਾਦਾਰਾਂ ਤੇ ਵਿਦਿਆਰਥੀਆਂ ਲਈ ਰਿਹਾਇਸ਼ੀ ਕਮਰੇ ਵੀ ਬਣਵਾਏ। ਨਗਰ ਦੀ ਹਿਫ਼ਾਜ਼ਤ ਲਈ ਇਕ ਬੁਰਜ ਤਿਆਰ ਕਰਵਾਇਆ ਜਿਸ ਨੂੰ ਬਾਬਾ ਦੀਪ ਸਿੰਘ ਜੀ ਦਾ ਬੁਰਜ ਕਿਹਾ ਜਾਂਦਾ ਹੈ। ਇਸ ਨੂੰ ਦੁਸ਼ਮਣਾਂ 'ਤੇ ਨਜ਼ਰ ਰੱਖਣ ਲਈ ਵਰਤਿਆ ਜਾਂਦਾ ਸੀ।

**੬. ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ :** ਆਪ ਜੀ ਨੇ ਬਾਬਾ ਬੰਦਾ ਸਿੰਘ ਜੀ ਬਹਾਦਰ ਵੱਲੋਂ ਜ਼ਾਲਮਾਂ ਵਿਰੁੱਧ ਲੜੀਆਂ ਜਾਣ ਵਾਲੀਆਂ ਲੜਾਈਆਂ ਵਿਚ ਉਨ੍ਹਾਂ ਦਾ ਪੂਰੀ ਤਰ੍ਹਾਂ ਸਾਥ ਦਿੱਤਾ ਤੇ ਸਾਰੀਆਂ ਲੜਾਈਆਂ ਵਿਚ ਫਤਿਹ ਵੀ ਹੋਈ ਤੇ ਪਾਪੀਆਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ ਜਿਸ ਕਰਕੇ ਅਨਿਆਈਂ ਹਾਕਮਾਂ ਤੋਂ ਜਨਤਾ ਨੂੰ ਛੁਟਕਾਰਾ ਮਿਲਿਆ। ਸ੍ਰੀ ਅਨੰਦਪੁਰ ਸਾਹਿਬ ਵਿਖੇ ਸਜੇ ਦੀਵਾਨ ਵਿਚ ਆਪ ਜੀ ਨੂੰ "ਜ਼ਿੰਦਾ ਸ਼ਹੀਦ"[੩] ਦੇ ਖ਼ਿਤਾਬ ਨਾਲ ਸਨਮਾਨਿਆ ਗਿਆ।

**੭. ਜਥਾ ਸ਼ਹੀਦਾਂ ਤੇ ਮਿਸਲ ਸ਼ਹੀਦਾਂ ਦੇ ਜਥੇਦਾਰ :** ਪੰਥ ਵੱਲੋਂ ਖਾਲਸਾ ਫੌਜ ਨੂੰ ਦੋ ਦਲਾਂ ਵਿਚ ਵੰਡਿਆ ਗਿਆ ਤੇ ਆਪ ਜੀ ਨੂੰ ਤਰਨਾ ਦਲ ਦੇ ਪ੍ਰਬੰਧ ਵਿਚ ਰੱਖਿਆ ਗਿਆ ਜਿਸ ਦੇ ਅੱਗੋਂ ਪੰਜ ਜਥੇ ਬਣਾਏ ਗਏ ਆਪ ਜੀ ਸ਼ਹੀਦਾਂ ਦੇ ਜਥੇ ਦੇ ਮੁਖੀ ਬਣੇ ਅਤੇ ਬਾਬਾ ਕਰਮ ਸਿੰਘ ਜੀ ਸਹਾਇਕ ਜਥੇਦਾਰ :

*"ਦੋਹਰਾ : ਪੰਚ ਡੇਰਨ ਬਿਧ ਰਚ ਦਈ, ਪੰਜ ਨਿਸ਼ਾਨ ਬਨਾਇ।*
*ਪੰਜੇ ਝੰਡੇ ਤੌਂ ਗਡੇ, ਸ੍ਰੀ ਅਕਾਲ ਬੁੰਗੇ ਤੇ ਲਯਾਇ ॥*
*ਚੌਪਈ : ਪ੍ਰਥਮ ਸ਼ਹੀਦਨ ਔ ਨਿਹੰਗਨ ਫੜਾਯੋ।*
*ਦੀਪ ਸਿੰਘ ਸਿੰਘ ਕਰਮ ਸੁ ਨਾਯੋ।"*[੪]

ਫਿਰ ਜਦੋਂ ਦੁਬਾਰਾ ਜਥਿਆਂ ਦੀ ਵੰਡ ਕੀਤੀ ਗਈ ਤਾਂ ਜਥਾ ਸ਼ਹੀਦਾਂ ਬੁੱਢਾ ਦਲ ਦੇ ਪ੍ਰਬੰਧ ਵਿਚ ਆ ਗਿਆ। ਜਦੋਂ ਖਾਲਸਾ ਦਲ ਦੀ ਗਿਣਤੀ ਤੇ ਬੋਲਬਾਲਾ ਵਧ ਗਿਆ ਤਾਂ ਮਿਸਲਾਂ ਹੋਂਦ ਵਿਚ ਆਈਆਂ ਤੇ ਆਪ ਜੀ ਜਿੱਥੇ ਸ਼ਹੀਦਾਂ ਦੇ ਜਥੇ ਦੇ ਮੁਖੀ ਸਨ ਉੱਥੇ ਨਾਲ ਸ਼ਹੀਦਾਂ ਦੀ ਮਿਸਲ ਦੇ ਵੀ ਜਥੇਦਾਰ ਥਾਪੇ ਗਏ।[੫] ਜਿੱਥੇ ਆਪ ਜੀ ਧਾਰਮਿਕ ਰੁਚੀਆਂ ਦੇ ਮਾਲਕ ਸਨ ਉੱਥੇ ਆਪ ਜੀ ਦਾ ਬਾਹੂ-ਬਲ ਤੇ ਜਾਹੋ-ਜਲਾਲ ਵੇਖ ਕੇ ਮੁਗ਼ਲਾਂ ਦੇ ਵੱਡੇ-ਵੱਡੇ ਜਰਨੈਲ ਵੀ ਆਪ ਜੀ ਦੀ ਤਾਬ ਨਹੀਂ ਸਨ ਝੱਲ ਸਕਦੇ।

**੮. ਪੰਥਕ ਕਾਰਜ :** ਪੰਥ ਨੂੰ ਜਦੋਂ ਵੀ ਭੀੜ ਬਣੀ ਬਾਬਾ ਜੀ ਨੇ ਆਪਣੇ ਅਤੇ ਮਿਸਲ ਦੇ ਸਿੰਘਾਂ ਸਮੇਤ ਉੱਥੇ ਪਹੁੰਚ ਕੇ ਪੰਥ ਦਾ ਸਾਥ ਦੇ ਕੇ ਫਤਿਹ ਦਿਵਾਈ। ਪੰਥ ਦੋਖੀਆਂ ਤੇ ਜਨਤਾ ਵਿਰੋਧੀਆਂ ਨੂੰ ਸੋਧਣ ਦੀ ਜਿੱਥੇ ਵੀ ਲੋੜ ਪਈ ਆਪ ਜੀ ਨੇ ਅਗਾਂਹ ਹੋ ਕੇ ਉਨ੍ਹਾਂ ਨੂੰ ਸੋਧਿਆ। ਸੂਬਾ ਲਾਹੌਰ ਮੀਰ ਮੰਨੂੰ ਨੇ ਸਿੱਖਾਂ 'ਤੇ ਸਖ਼ਤੀ ਕੀਤੀ ਤਾਂ ਇਸ ਨੂੰ ਵੇਖ ਕੇ ਸਿਆਲਕੋਟ ਦੇ ਹਾਕਮ ਮੁਹੰਮਦ ਅਮੀਨ ਖਾਨ ਨੇ ਵੀ ਆਪਣਾ ਡੰਗ ਤੇਜ਼ ਕਰ ਦਿੱਤਾ ਤੇ ਉਸ ਨੇ ਕਾਜੀਆਂ ਤੋਂ ਫਤਵਾ ਦਿਵਾਇਆ :

"ਸਿੱਖਾਂ ਨੂੰ ਲੁੱਟਣਾ ਸਵਾਬ (ਪੁੰਨ) ਦਾ ਕੰਮ ਹੈ ਅਤੇ ਇਨ੍ਹਾਂ ਨੂੰ ਮਾਰਨਾ ਕਾਰੇ-

ਖੈਰ (ਨੇਕੀ ਦਾ ਕੰਮ) ਹੈ।"੬

ਜਿਸ ਕਰਕੇ ਡਾਕੂਆਂ ਤੇ ਲੁਟੇਰਿਆਂ ਨੇ ਸਿੱਖਾਂ ਨੂੰ ਦਿਨ-ਦਿਹਾੜੇ ਲੁੱਟਣਾ ਤੇ ਮਾਰਨਾ ਸ਼ੁਰੂ ਕਰ ਦਿੱਤਾ।

ਬਾਬਾ ਦੀਪ ਸਿੰਘ ਜੀ ਨੇ ਸਿਆਲਕੋਟ ਜਿੱਤ ਕੇ ਉੱਥੋਂ ਦੇ ਪ੍ਰਬੰਧਕ ਬਾਬਾ ਦਿਆਲ ਸਿੰਘ ਤੇ ਬਾਬਾ ਨੱਥਾ ਸਿੰਘ ਜੀ ਨੂੰ ਥਾਪਿਆ, ਉਨ੍ਹਾਂ ਤੋਂ ਬਾਅਦ ਸ. ਕਰਮ ਸਿੰਘ ਤੇ ਸ. ਗੁਲਾਬ ਸਿੰਘ ਪ੍ਰਬੰਧ ਚਲਾਉਂਦੇ ਰਹੇ ਬਾਅਦ ਵਿਚ ਉਨ੍ਹਾਂ ਵਿਚ ਆਂਈਆਂ ਗਿਰਾਵਟਾਂ ਕਾਰਨ ਸਾਰਾ ਇਲਾਕਾ ਉਨ੍ਹਾਂ ਤੋਂ ਵਾਪਸ ਲੈ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਬੇਰ ਸਾਹਿਬ ਦੇ ਨਾਂ ਲਵਾ ਦਿੱਤਾ। ਮਿਸਲ ਸ਼ਹੀਦਾਂ ਵੱਲੋਂ ਇਸ ਅਸਥਾਨ ਦੇ ਨਾਂ ਜੋ ਇਹ ਜਾਗੀਰ ਲਗਾਈ ਗਈ ਉਹ ਕਿਸੇ ਗੁਰ-ਅਸਥਾਨ ਕਿਸੇ ਸਿੱਖ ਦੇ ਨਾਂ ਵੱਲੋਂ ਲਾਈ ਗਈ ਪਹਿਲੀ ਜਾਗੀਰ ਸੀ।

**੯. ਰਾਜਾ ਬੀਕਾਨੇਰ ਦੀ ਸਹਾਇਤਾ :** ਜਦੋਂ ਰਾਜਾ ਬੀਕਾਨੇਰ ਤੇ ਜੈਸਲਮੇਰ ਦਾ ਆਪਸ ਵਿਚ ਝਗੜਾ ਵਧ ਗਿਆ। ਰਾਜੇ ਜੈਸਲਮੇਰ ਨੇ ਦਿੱਲੀ ਦੇ ਹਾਕਮਾਂ ਤੋਂ ਸਹਾਇਤਾ ਦੀ ਮੰਗ ਕੀਤੀ ਤੇ ਰਿਆਸਤ ਬੀਕਾਨੇਰ ਨੇ ਸਿੱਖਾਂ ਤੋਂ ਸਹਾਇਤਾ ਮੰਗੀ। ਪੰਥ ਨੇ ਉਸ ਦੀ ਸਹਾਇਤਾ ਕਰਨ ਦਾ ਫੈਸਲਾ ਲਿਆ ਤੇ ਬਾਬਾ ਦੀਪ ਸਿੰਘ ਜੀ, ਬਾਬਾ ਨੱਥਾ ਸਿੰਘ ਜੀ, ਸਰਦਾਰ ਜੱਸਾ ਸਿੰਘ ਆਹਲੂਵਾਲੀਆ, ਸਰਦਾਰ ਜੱਸਾ ਸਿੰਘ ਰਾਮਗੜੀਆ, ਸਰਦਾਰ ਸ਼ਾਮ ਸਿੰਘ, ਭਾਈ ਕਰੋੜਾ ਸਿੰਘ ਜੀ, ਭਾਈ ਕਰਮ ਸਿੰਘ ਜੀ ਆਦਿਕ ਸਰਦਾਰ ਤੇ ਤਕਰੀਬਨ ਵੀਹ ਹਜ਼ਾਰ ਖਾਲਸਾ ਬੀਕਾਨੇਰ ਨੂੰ ਗਿਆ। ਇਹ ਵੇਖ ਕੇ ਰਾਜਾ ਜੈਸਲਮੇਰ ਘਬਰਾ ਗਿਆ ਤੇ ਉਸ ਨੇ ਸ਼ਰਤਾਂ ਅਧੀਨ ਸੰਧੀ ਕਰ ਲਈ। ਜਿਸ ਕਰਕੇ ਖਾਲਸੇ ਪੰਥ ਦੀ ਜੈ-ਜੈਕਾਰ ਹੋ ਗਈ।

**੧੦. ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ :** ਜਹਾਨ ਖਾਨ ਨੂੰ ਸੂਬਾ-ਲਾਹੌਰ ਥਾਪਿਆ ਗਿਆ ਤੇ ਉਸ ਨੇ ਗੱਦੀ 'ਤੇ ਬੈਠਦਿਆਂ ਹੀ ਅਹਿਮਦ ਸ਼ਾਹ ਅਬਦਾਲੀ ਦੀਆਂ ਨੀਤੀਆਂ 'ਤੇ ਚੱਲਦਿਆਂ ਹੋਇਆਂ ਸਿੱਖਾਂ ਦਾ ਮਲੀਆਮੇਟ ਕਰਨ ਲਈ ਲਾਹੌਰ ਦੀ ਥਾਂ ਸ੍ਰੀ ਅੰਮ੍ਰਿਤਸਰ ਨੂੰ ਆਪਣੀ ਆਰਜੀ ਰਾਜਧਾਨੀ ਬਣਾ ਲਿਆ। ਇਸ ਦੇ ਹੁਕਮ ਨਾਲ ਫੌਜਾਂ ਨੇ ਹਰਿਮੰਦਰ ਸਾਹਿਬ ਨੂੰ ਬਰੂਦ ਦੇ ਕੁੱਪੇ ਨੀਹਾਂ ਵਿਚ ਰੱਖ ਕੇ ਢਾਹ ਦਿੱਤਾ ਅਤੇ ਪਵਿੱਤਰ ਸਰੋਵਰ ਨੂੰ ਪੂਰ ਦਿੱਤਾ ਗਿਆ :

*"ਉਸ ਨੀਹਾਂ ਵਿਚ ਬਰੂਦ ਦੇ ਹਰਿਮੰਦਰ ਗੇਰੇ।*
*ਉਹ ਪੂਰਨ ਲੱਗਾ ਤਾਲ ਨੂੰ ਕਰ ਪਾਪ ਵਧੇਰੇ।"*੭

**੧੧. ਬਾਬਾ ਜੀ ਨੂੰ ਮੰਦਭਾਗੀ ਖ਼ਬਰ ਮਿਲੀ :** ਨਿਹੰਗ ਸਿੰਘ ਬਾਬਾ ਭਾਗ ਸਿੰਘ ਨੇ ਬਾਬਾ ਦੀਪ ਸਿੰਘ ਜੀ ਨੂੰ ਇਹ ਹਿਰਦੇ-ਵੇਦਕ ਮੰਦਭਾਗੀ ਖ਼ਬਰ ਸੁਣਾਈ ਤਾਂ ਆਪ ਜੀ ਦੇ ਡੌਲੇ ਫਰਕ ਉਠੇ, ਨੇਤਰ, ਅੰਗਾਰਾਂ ਵਾਂਗ ਭਖਣ ਲੱਗੇ ਤੇ ਆਪ ਜੀ ਦਾ ਮਨ ਤੜਪ ਉੱਠਿਆ।

**੧੨. ਸ਼ਹੀਦੀ ਦਾ ਪ੍ਰਣ :** ਆਪ ਜੀ ਨੇ ਗਲ ਵਿਚ ਪੱਲਾ ਪਾ ਦਸਮੇਸ਼ ਜੀ ਦੇ ਅੱਗੇ

ਅਰਦਾਸ ਕੀਤੀ :

'ਸੱਚੇ ਪਾਤਸ਼ਾਹ! ਵਕਤ ਦੇ ਹਾਕਮ ਤੁਹਾਡੇ ਸਾਜੇ ਪੰਥ ਨੂੰ ਖਤਮ ਕਰਨਾ ਚਾਹੁੰਦੇ ਹਨ। ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਨੂੰ ਢਾਹ ਤੇ ਸਰੋਵਰ ਨੂੰ ਪੂਰ ਦਿੱਤਾ ਹੈ। ਆਪ ਜੀ ਨੇ ਅੰਮ੍ਰਿਤ ਛਕਾ ਕੇ ਧਰਮ ਦੀ ਖਾਤਰ ਸੱਚ ਤੇ ਅਣਖ ਵਾਸਤੇ ਡਟ ਕੇ ਲੜਣ ਅਤੇ ਮਰ ਮਿਟਣ ਦੀ ਗੁੜ੍ਹਤੀ ਦਿੱਤੀ ਸੀ। ਸਾਨੂੰ ਹਿੰਮਤ ਬਖ਼ਸ਼ੋ ਤਾਂ ਜੋ ਅਸੀਂ ਸੱਚ ਦੀ ਖਾਤਰ ਸੀਸ ਭੇਟ ਕਰ ਸਕੀਏ, ਸਾਡੀ ਲਾਜ ਪੱਤ ਰੱਖਣੀ। ਸ਼ਕਤੀ ਦੇਣੀ ਕਿ ਅਸੀਂ ਆਪਣੇ ਪਵਿੱਤਰ ਗੁਰ-ਅਸਥਾਨ ਸ੍ਰੀ ਅੰਮ੍ਰਿਤਸਰ ਨੂੰ ਅਜ਼ਾਦ ਕਰਵਾ ਕੇ ਸ਼ਹੀਦ ਹੋਈਏ।'

*"ਮੈਂ ਗਿਣ ਗਿਣ ਮਾਰਾਂ ਸੂਰਮੇ ਅੱਜ ਵੱਟੇ ਲਾਹਵਾਂ।*
*ਹਰਿਮੰਦਰ ਤਖ਼ਤ ਅਕਾਲ ਨੂੰ ਆਜ਼ਾਦ ਕਰਾਵਾਂ।*
*ਫਿਰ ਲੈਣੀਆਂ ਲਾੜੀ ਮੌਤ ਨਾਲ ਮੈਂ ਜਾ ਕੇ ਲਾਵਾਂ।*
*ਮੈਂ ਕੀਤੇ ਹੋਏ ਬਚਨ ਨੂੰ ਅੱਜ ਤੋੜ ਨਿਭਾਵਾਂ।*
*ਪਤ ਰਖੀਂ ਸੱਚੇ ਪਾਤਸ਼ਾਹ ਫਿਰ ਸਚਖੰਡ ਜਾਵਾਂ।"*[੮]

**੧੩. ਧਰਮ ਯੁੱਧ ਦਾ ਐਲਾਨ :** ਅਰਦਾਸੇ ਤੋਂ ਬਾਅਦ ਬਾਬਾ ਜੀ ਆਪਣੇ ਸਾਥੀਆਂ ਨੂੰ ਕੋਲ ਸੱਦ ਕੇ ਸਾਰੀ ਦਰਦ ਭਰੀ ਵਿਥਿਆ ਸੁਣਾਈ ਤੇ ਕਿਹਾ ਕਿ ਇਮਤਿਹਾਨ ਦਾ ਵਕਤ ਆ ਗਿਆ ਹੈ, ਉੱਠੋ! ਤੇ ਕਮਰਕੱਸੇ ਕਰ ਲਓ। ਬਾਕੀ ਸਿੰਘਾਂ ਨੂੰ ਵੀ ਸੁਨੇਹੇ ਭੇਜੇ ਗਏ ਕਿ ਦਮਦਮਾ ਸਾਹਿਬ ਆ ਜਾਣ। ਬਾਬਾ ਮਸੰਦਾ ਸਿੰਘ ਜੀ ਨੂੰ ਦਮਦਮਾ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿਮੇਵਾਰੀ ਸੌਂਪ ਆਪ ਜੀ ਨੇ ਜਹਾਨ ਖਾਨ ਵਿਰੁੱਧ ਧਰਮ ਯੁੱਧ ਦਾ ਐਲਾਨ ਕਰ ਦਿੱਤਾ। ਆਸੇ-ਪਾਸੇ ਤੋਂ ਸਿੰਘ ਇਕੱਠੇ ਹੋਣੇ ਸ਼ੁਰੂ ਹੋ ਗਏ, ਬਾਬਾ ਜੀ ਨੇ ਇਸ ਜਥੇ ਨੂੰ "ਸ਼ਹੀਦੀ ਦਲ"[੯] ਦਾ ਨਾਂ ਦਿੱਤਾ।

**੧੪. ਸ੍ਰੀ ਅੰਮ੍ਰਿਤਸਰ ਨੂੰ ਚਾਲੇ :** ਬਾਬਾ ਜੀ ਨੇ ਸ਼ਹੀਦੀ ਬਾਣਾ ਪਹਿਨਿਆ, ਸੀਸ 'ਤੇ ਦਸਤਾਰ ਸਜਾ ਕੇ ਉੱਪਰ ਚੱਕਰ ਸਜਾਇਆ, ਸਾਰੇ ਸ਼ਸਤਰ ਆਪਣੇ ਸਰੀਰ ਨਾਲ ਸਜਾਏ। ਕਿਰਪਾਨ, ਢਾਲ, ਦੋਧਾਰਾ ਖੰਡਾ ਆਦਿਕ ਸਰੀਰ 'ਤੇ ਧਾਰਨ ਕਰ ਕੇ ਪੰਜ ਸੌ ਸਿੰਘਾਂ ਦੇ "ਸ਼ਹੀਦੀ ਦਲ" ਨੂੰ ਨਾਲ ਲੈ ਕੇ ਜੈਕਾਰੇ ਗਜਾਉਂਦਿਆਂ ਹੋਇਆਂ ਸ੍ਰੀ ਅੰਮ੍ਰਿਤਸਰ ਨੂੰ ਚਾਲੇ ਪਾਏ। ਦਮਦਮਾ ਸਾਹਿਬ ਤੋਂ ਚੱਲ ਕੇ ਰਸਤੇ ਵਿਚ ਕਈ ਪੜਾਅ ਕਰਦਾ ਹੋਇਆ ਇਹ ਸ਼ਹੀਦੀ ਦਲ ਹਰੀਕੇ ਪੱਤਣ ਨੂੰ ਪਾਰ ਕਰ ਕੇ ਤਰਨਤਾਰਨ ਸਾਹਿਬ ਪਹੁੰਚਿਆ।

**੧੫. ਤਰਨਤਾਰਨ ਸਾਹਿਬ ਵਿਖੇ ਅਰਦਾਸ :** ਤਰਨਤਾਰਨ ਸਾਹਿਬ ਵਿਖੇ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਦੇ ਦਰਬਾਰ ਵਿਚ ਹਾਜ਼ਰੀ ਭਰਨ ਉਪਰੰਤ ਸ੍ਰੀ ਅੰਮ੍ਰਿਤਸਰ ਨੂੰ ਅਜ਼ਾਦ ਕਰਵਾਉਣ ਲਈ ਅਰਦਾਸਾ ਸੋਧਿਆ ਗਿਆ, ਹੁਣ ਤਕ ਪੰਜ ਸੌ ਦਾ ਸ਼ਹੀਦੀ ਜਥਾ ਪੰਜ ਹਜ਼ਾਰ ਵਿਚ ਤਬਦੀਲ ਹੋ ਚੁੱਕਾ ਸੀ।

**੧੬. ਲਕੀਰ ਖਿੱਚਣੀ :** ਤਰਨਤਾਰਨ ਸਾਹਿਬ ਲਾਗੇ ਪਿੰਡ ਫਤੇ ਚੱਕ ਜੋ ਹੁਣ ਤਰਨ ਤਾਰਨ ਸ਼ਹਿਰ ਵਿਚ ਆ ਗਿਆ ਹੈ, ਵਿਖੇ ਬਾਬਾ ਜੀ ਨੇ ਦੋਧਾਰੇ ਖੰਡੇ ਨਾਲ ਲਕੀਰ ਖਿੱਚੀ

ਤੇ ਗਰਜਵੀਂ ਅਵਾਜ਼ ਵਿਚ ਕਿਹਾ :

*'ਅਜੇ ਵੀ ਸਮਾਂ ਹੈ ਜਿਸ ਦੇ ਮਨ ਵਿਚ ਭੋਰਾ ਵੀ ਮੌਤ ਦਾ ਡਰ ਹੈ ਉਹ ਵਾਪਸ ਮੁੜ ਜਾਵੇ ਤੇ ਜੋ ਸ਼ਹੀਦੀ ਦਾ ਜਾਮ ਪੀਣਾ ਚਾਹੁੰਦੇ ਹਨ ਉਹ ਲਕੀਰ ਨੂੰ ਪਾਰ ਕਰ ਕੇ ਅੱਗੇ ਆ ਜਾਣ।'*

ਸਾਰੇ ਸਿੰਘ ਲਕੀਰ ਟੱਪ ਕੇ ਬਾਬਾ ਜੀ ਨਾਲ ਆ ਜੁੜੇ ਤੇ ਮਰਜੀਵੜਿਆਂ ਦਾ ਇਹ ਦਲ ਜੈਕਾਰਿਆਂ ਦੀ ਗੂੰਜ ਨਾਲ ਸ੍ਰੀ ਅੰਮ੍ਰਿਤਸਰ ਨੂੰ ਤੁਰ ਪਿਆ। ਬਾਬਾ ਜੀ ਦੇ ਪ੍ਰਮੁੱਖ ਸਾਥੀਆਂ ਵਿੱਚੋਂ ਬਾਬਾ ਗੁਰਬਖ਼ਸ਼ ਸਿੰਘ ਜੀ, ਬਾਬਾ ਨੌਧ ਸਿੰਘ ਜੀ, ਬਾਬਾ ਦਿਆਲ ਸਿੰਘ ਜੀ, ਬਾਬਾ ਬਲਵੰਤ ਸਿੰਘ ਜੀ ਅਤੇ ਬਾਬਾ ਹਰੀ ਸਿੰਘ ਜੀ ਆਪ ਜੀ ਦੇ ਨਾਲ ਸਨ। ਖਾਲਸੇ ਦੇ ਆਉਣ ਦੀ ਖ਼ਬਰ ਸੁਣ ਜਹਾਨ ਖਾਨ ਗੋਹਲਵੜ ਲਾਗੇ ਪੈਂਤੀ ਹਜ਼ਾਰ ਦੀ ਵੱਡੀ ਫੌਜ ਲੈ ਕੇ ਮੋਰਚੇ ਮੱਲ ਕੇ ਬੈਠ ਗਿਆ।

**੧੭. ਲਲਕਾਰਾ ਮਾਰਨਾ :** ਵੈਰੀ ਦਲ ਦੇ ਸਾਹਮਣੇ ਪਹੁੰਚ ਬਾਬਾ ਜੀ ਨੇ ਦੁਸ਼ਮਣਾਂ ਨੂੰ ਮੁਖਾਤਿਬ ਕਰ ਕੇ ਲਲਕਾਰਾ ਮਾਰਿਆ :

*'ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਕਰਨ ਵਾਲਿਆਂ ਨੂੰ ਅੱਜ ਮੌਤ ਦੇ ਘਾਟ ਉਤਾਰਿਆ ਜਾਵੇਗਾ।'*

**੧੮. ਘਮਸਾਨ ਦਾ ਯੁੱਧ :** ਚੱਬੇ ਪਿੰਡ ਪਾਸ ਦੋਵਾਂ ਧਿਰਾਂ ਦੇ ਯੋਧੇ ਆਪਸ ਵਿਚ ਭਿੜ ਪਏ ਤੇ ਬਾਬਾ ਨੌਧ ਸਿੰਘ ਜੀ ਬੜੀ ਸੂਰਮਗਤੀ ਨਾਲ ਸ਼ਹੀਦੀ ਪਾ ਗਏ। ਮਹਾਨ ਕੋਸ਼ ਦੇ ਸਫਾ ੯੨੨ ਅਨੁਸਾਰ ਸੁਰਸਿੰਘ ਨਗਰ ਦੇ ਰਹਿਣ ਵਾਲੇ ਭਾਈ ਦਯਾਲ ਸਿੰਘ ਜੀ ਜੋ ਸੰਧੂ ਗੋਤ ਦੇ ਸਨ ਤੇ ਜਿਨ੍ਹਾਂ ਨੇ ਕਲਗੀਧਰ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ ਨੇ ਸੂਬੇਦਾਰ ਜਹਾਨ ਖਾਨ ਜੋ ਹਾਥੀ 'ਤੇ ਸਵਾਰ ਸੀ ਨੂੰ ਘੇਰ ਕੇ ਤਲਵਾਰ ਨਾਲ ਉਸ ਦਾ ਸਿਰ ਲਾਹ ਦਿੱਤਾ। ਵੈਰੀ ਦਲ ਦੇ ਯੋਧੇ ਅਮਾਨ ਖਾਨ ਨੇ ਬਾਬਾ ਦੀਪ ਸਿੰਘ ਜੀ ਨੂੰ ਆ ਵੰਗਾਰਿਆ :

*ਦੋਹਰਾ॥ ਚਲੀ ਤੇਗ ਅਤਿ ਬੇਗ ਸੈਂ, ਦੂਹੂੰ ਕੇਰ ਬਲ-ਧਾਰ।*
*ਉਤਰ ਗਏ ਸਿਰ ਦੂਹੂੰ ਕੇ, ਪਰਸਪਰੈ ਇਕ ਸਾਰ ॥੫੬॥*[10]

**੨੦. ਸ੍ਰੀ ਦਰਬਾਰ ਸਾਹਿਬ ਅਜ਼ਾਦ ਕਰਵਾਕੇ ਸ਼ਹੀਦੀ ਪਾਈ :** ਬਾਬਾ ਜੀ ਏਸੇ ਤਰ੍ਹਾਂ ਲੜਦੇ ਹੋਏ ਸ੍ਰੀ ਅੰਮ੍ਰਿਤਸਰ ਪਹੁੰਚੇ ਤੇ ਸ੍ਰੀ ਦਰਬਾਰ ਸਾਹਿਬ ਦੀ ਰਾਖੀ ਲਈ ਸ਼ਹੀਦੀ ਜਾਮ ਪੀਤਾ।

ਬਾਬਾ ਜੀ ਦੇ ਸਰੀਰ ਦਾ ਅੰਤਮ-ਸਸਕਾਰ ਚਾਟੀਵਿੰਡ ਦਰਵਾਜ਼ੇ ਦੇ ਬਾਹਰਵਾਰ ਗੁਰਦੁਆਰਾ ਰਾਮਸਰ ਸਾਹਿਬ ਦੇ ਨਾਲ ਕੀਤਾ ਗਿਆ ਜਿੱਥੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਜੀ ਸ਼ਹੀਦ (ਗੁਰਦੁਆਰਾ ਸ਼ਹੀਦਾਂ) ਸੁਭਾਇਮਾਨ ਹੈ। ਬੇਅੰਤ ਸੰਗਤਾਂ ਇਸ ਸ਼ਹੀਦੀ ਅਸਥਾਨ ਵਿਖੇ ਨਤਮਸਤਕ ਹੁੰਦੀਆਂ ਹਨ।

ਇਹ ਘਟਨਾ ੨੮ ਮਾਘ ਸੰਮਤ ੧੮੧੪ ਬਿਕ੍ਰਮੀ ਨੂੰ ਹੋਈ।[11] ਬਾਬਾ ਜੀ ਦੇ ਭੋਗ 'ਤੇ ਸ਼ਹੀਦੀ ਜਥੇ ਅਤੇ ਸ਼ਹੀਦੀ ਮਿਸਲ ਦੀ ਜ਼ਿੰਮੇਵਾਰੀ ਬਾਬਾ ਜੀ ਦੇ ਭਤੀਜੇ ਬਾਬਾ

ਸੱਦਾ ਸਿੰਘ ਜੀ ਨੂੰ ਪੰਥ ਵੱਲੋਂ ਸੌਂਪੀ ਗਈ। ਵਿਦਿਆਰਥੀਆਂ ਨੂੰ ਗੁਰਬਾਣੀ ਸਿਖਾਉਣ ਦੀ ਸੌਂਪਣਾ ਬਾਬਾ ਗੁਰਬਖ਼ਸ਼ ਸਿੰਘ ਜੀ ਨੂੰ ਕੀਤੀ ਗਈ। ਦਮਦਮਾ ਸਾਹਿਬ ਦਾ ਪ੍ਰਬੰਧ ਬਾਬਾ ਜੀ ਆਪਣੇ ਹੱਥੀਂ ਬਾਬਾ ਮਸੰਦਾ ਸਿੰਘ ਜੀ ਨੂੰ ਦੇ ਆਏ ਸਨ।

**੨੧. ਬਾਬਾ ਜੀ ਦੇ ਸ਼ਸਤਰ :** (ੳ) ਬਾਬਾ ਦੀਪ ਸਿੰਘ ਜੀ ਦੇ ਕਮਰਕੱਸੇ ਦੇ ਸ਼ਸਤਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੁਸ਼ੋਭਿਤ ਹਨ ਜਿਨ੍ਹਾਂ ਦੇ ਦਰਸ਼ਨ ਹਰ ਰੋਜ਼ ਰਹਿਰਾਸ ਸਾਹਿਬ ਦੇ ਪਾਠ ਦੀ ਸਮਾਪਤੀ 'ਤੇ ਦੂਸਰੇ ਇਤਿਹਾਸਿਕ ਸ਼ਸਤਰਾਂ ਨਾਲ ਕਰਵਾਏ ਜਾਂਦੇ ਹਨ ਦਾ ਵੇਰਵਾ ਇਸ ਪ੍ਰਕਾਰ ਹੈ :

ਇਕ ਦੋਧਾਰਾ ਖੰਡਾ, ਇਕ ਪੇਸ਼ਕਬਜ਼, ਨਿੱਕੀ ਪ੍ਰਕਾਰ ਦੇ ਨਮੂਨੇ ਦਾ ਇਕ ਸ਼ਸਤਰ, ਇਕ ਪਿਸਤੌਲ, ਇਕ ਗਲੇ ਸਜਾਉਣ ਵਾਲਾ ਵੱਡਾ ਚੱਕਰ, ਇਸ ਤੋਂ ਇਲਾਵਾ ਦੁਮਾਲੇ (ਦਸਤਾਰ) 'ਤੇ ਸਜਾਉਣ ਵਾਲਾ ਇਕ ਦਰਮਿਆਨਾ ਖੰਡਾ, ਤਿੰਨ ਛੋਟੇ ਖੰਡੇ, ਇਕ ਛੋਟੀ ਕਿਰਪਾਨ, ਚਾਰ ਨਿੱਕੇ ਤੇ ਦਸ ਵੱਡੇ ਚੱਕਰ।

(ਅ) ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਇਕ ਤੇਗਾ ਹੈ।[੧੨]

**ਹਵਾਲੇ ਤੇ ਟਿੱਪਣੀਆਂ :**


*੧. ਸ਼ਹੀਦ ਬਾਬਾ ਦੀਪ ਸਿੰਘ, ਪ੍ਰੋ. ਪ੍ਰਕਾਸ਼ ਸਿੰਘ, ਭਾਸ਼ਾ ਵਿਭਾਗ, ਪੰਜਾਬ, ਸਫਾ ੪*

*੨. ਉਹੀ, ਸਫਾ ੧੨*

*੩. ਉਹੀ, ਸਫਾ ੧੬*

*੪. (ੳ) ਸ੍ਰੀ ਗੁਰ ਪੰਥ ਪ੍ਰਕਾਸ਼ ਭਾਈ ਰਤਨ ਸਿੰਘ (ਭੰਗੂ) ਸੰਪਾਦਕ ਸ. ਬਲਵੰਤ ਸਿੰਘ (ਢਿੱਲੋਂ) ਪ੍ਰਸੰਗ ੮੪੨ ਸਫਾ ੨੧੦*

*(ਅ) ਤਵਾਰੀਖ ਗੁਰੂ ਖਾਲਸਾ ਭਾਗ ਦੂਜਾ ਸ਼ਮਸ਼ੇਰ ਖਾਲਸਾ ਹਿੱਸਾ ਦੂਜਾ ਗਿ. ਗਿਆਨ ਸਿੰਘ ਭਾਸ਼ਾ ਵਿਭਾਗ ਪੰਜਾਬ ਸਫਾ ੧੨੦*

*੫. ਸਿੱਖ ਮਿਸਲਾਂ, ਗਿ. ਸੋਹਣ ਸਿੰਘ 'ਸੀਤਲ'*

*੬. ਸ਼ਹੀਦ ਬਾਬਾ ਦੀਪ ਸਿੰਘ, ਪ੍ਰੋ. ਪ੍ਰਕਾਸ਼ ਸਿੰਘ, ਭਾਸ਼ਾ ਵਿਭਾਗ, ਪੰਜਾਬ। ਸਫਾ ੩੦*

*੭. ਦਿਲਬਰ ਵਾਰਾਂ, ਵਾਰ ਬਾਬਾ ਦੀਪ ਸਿੰਘ ਸ਼ਹੀਦ, ਗਿ. ਦਇਆ ਸਿੰਘ 'ਦਿਲਬਰ' ਸਫਾ ੩੧*

*੮. ਉਹੀ, ਸਫਾ ੩੪*

*੯. ਸ਼ਹੀਦ ਬਾਬਾ ਦੀਪ ਸਿੰਘ, ਪ੍ਰੋ. ਪ੍ਰਕਾਸ਼ ਸਿੰਘ, ਭਾਸ਼ਾ ਵਿਭਾਗ, ਪੰਜਾਬ ਸਫਾ ੩੭*

*੧੦. ਸ੍ਰੀ ਗੁਰ ਪੰਥ ਪ੍ਰਕਾਸ਼, ਗਿ. ਗਿਆਨ ਸਿੰਘ ਸੰਪਾਦਕ ਗਿ. ਕਿਰਪਾਲ ਸਿੰਘ ਉਤਰਾਰਧ ਸਫਾ ੨੫੫੫*

*੧੧. ਇਤਿਹਾਸ ਗੁਰਦੁਆਰਾ ਟਾਹਲਾ ਸਾਹਿਬ (ਬੋਰਡ), ਸੁਖਮਨੀ ਸੇਵਾ ਸੋਸਾਇਟੀ ਗੁ. ਟਾਹਲਾ ਸਾਹਿਬ*

*੧੨. ਇਤਿਹਾਸ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ, ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਫਾ ੧੪*


■

# ਅਕਾਲੀ ਮੋਰਚੇ ਸਿਧਾਂਤਕ ਅਤੇ ਇਤਿਹਾਸਿਕ ਪਰਿਪੇਖ

*-ਸ. ਸਤਵਿੰਦਰ ਸਿੰਘ ਫੂਲਪੁਰ**

'ਮੋਰਚਾ' ਫ਼ਾਰਸੀ ਮੂਲ ਦੇ ਦੋ ਸ਼ਬਦਾਂ ਮੂਰਚਾਲ ਅਤੇ ਮੂਰਚਾਨਾ ਦਾ ਸਾਂਝਾ ਪੰਜਾਬੀ ਰੂਪ ਹੈ। ਫ਼ਾਰਸੀ-ਪੰਜਾਬੀ ਕੋਸ਼ ਅਨੁਸਾਰ ਮੂਰਚਾਲ ਦੇ ਅਰਥ ਹਨ: ਕਿਲ੍ਹੇ ਦੁਆਲੇ ਪੁੱਟਿਆ ਟੋਆ ਜਾਂ ਖਾਈ ਅਤੇ ਮੂਰਚਾਨਾ ਦੇ ਅਰਥ ਹਨ: ਛੋਟੀ ਕੀੜੀ, ਤੁੱਛ, ਕਮਜ਼ੋਰ।[੧] ਪਰ ਪੰਜਾਬੀ ਕੋਸ਼ਾਂ ਵਿਚ ਇਨ੍ਹਾਂ ਦੋਨਾਂ ਸ਼ਬਦਾਂ ਲਈ ਇੱਕੋ ਸ਼ਬਦ 'ਮੋਰਚਾ' ਵਰਤਿਆ ਗਿਆ ਹੈਂ, ਜਿਸ ਦੇ ਅਰਥ ਕੀਤੇ ਮਿਲਦੇ ਹਨ: ਜੰਗਾਲ, ਉਹਲਾ, ਝਗੜਾ, ਦਾਗ, ਕੀੜੀ, ਕੀਟ, ਆਦਿ।[੨] ਹਿੰਦੀ ਕੋਸ਼ਾਂ ਅੰਦਰ ਜੰਗਾਲ ਅਤੇ ਮੈਲ ਦੇ ਸੰਦਰਭ ਵਿਚ ਮੋਰਚਾ ਸ਼ਬਦ ਦੇ ਅਰਥ ਕੀਤੇ ਗਏ ਹਨ : लोहे पर चढ़ने वाला वह काला अंश जो हवा और नमी के प्रभाव से उत्पन्न होता हो, जंग। शीशे, दर्पण आदि पर जमी हुई मैल।[३]

ਗੁਰਬਾਣੀ ਅੰਦਰ ਵੀ ਮੋਰਚਾ ਸ਼ਬਦ ਜੰਗਾਲ, ਜ਼ਰ ਜਾਂ ਮੈਲ ਦੇ ਅਰਥਾਂ ਵਿਚ ਚਾਰ ਵਾਰ ਆਇਆ ਹੈ :

*– ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ॥*

*(ਪੰਨਾ ੬੬੬)*

*– ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹਿ ਆਵੈ॥*

*(ਪੰਨਾ ੮੭੮)*

*– ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥ ਮੋਰਚਾ ਨਾ ਲਾਗੈ ਜਾ ਹਉਮੈ ਸੋਖੈ॥*

*(ਪੰਨਾ ੧੧੫)*

*– ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ॥ (ਪੰਨਾ ੫੩੦)*

ਆਮ ਪ੍ਰਚਲਿਤ ਰੂਪ ਵਿਚ ਇਸ ਦੇ ਅਰਥ ਹਨ ਕਿਲ੍ਹੇ ਦੀ ਕੰਧ ਜਾਂ ਵੱਟ ਆਦਿ ਵਿਚ ਬਣਾਇਆ ਛੇਕ, ਜਿਸ ਵਿਚ ਦੀ ਦੁਸ਼ਮਣ ਪੁਰ ਤੀਰ ਗੋਲੀ ਆਦਿ ਚਲਾਇਆ ਜਾਵੇ। ਵੈਰੀ ਦੇ ਸ਼ਸ਼ਤਰਾਂ ਤੋਂ ਬਚਾਓ ਲਈ ਖੋਦਿਆ ਟੋਆ ਅਤੇ ਖਾਈ ਜਿਸ ਵਿਚ ਸਿਪਾਹੀ ਲੁਕ ਕੇ ਬੈਠਦੇ ਅਤੇ ਦੁਸ਼ਮਣ 'ਤੇ ਵਾਰ ਕਰਦੇ ਹਨ।[੪]

ਪੰਜਾਬੀ-ਅੰਗਰੇਜ਼ੀ ਕੋਸ਼ ਅਨੁਸਾਰ ਮੋਰਚਾ ਸ਼ਬਦ ਦੇ ਅੰਗਰੇਜ਼ੀ ਵਿਚ ਸਮਅਰਥੀ ਸ਼ਬਦ ਹਨ: Trench, fortification, military position, battle front, agitation, political movement etc.[5]

ਉਪਰੋਕਤ ਵਿੱਚੋਂ ਸ਼ਬਦ 'Agitation' ਜੋ 'ਮੋਰਚਾ' ਸ਼ਬਦ ਨਾਲ ਕੁਝ ਕੁ

*ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।
ਮੋ: ੯੯੧੪੪-੧੯੪੯੪

ਨੇੜਤਾ ਦੇ ਭਾਵ ਤਾਂ ਪ੍ਰਗਟ ਕਰਦਾ ਹੈ ਪਰੰਤੂ ਪੂਰਨ ਤੌਰ 'ਤੇ ਸਿੱਖ ਮੋਰਚਿਆਂ ਲਈ ਢੁਕਵਾਂ ਸ਼ਬਦ ਨਹੀਂ ਹੈ। ਕੁਝ ਵਿਦਵਾਨਾਂ ਨੇ ਇਸ ਨੂੰ 'ਮੋਰਚਾ' ਸ਼ਬਦ ਦੀ ਥਾਂ ਵਰਤਿਆ ਹੈ। ਪਰ ਦੋਨਾਂ ਸ਼ਬਦਾਂ ਦੇ ਅਰਥਾਂ ਨੂੰ ਗਹਿਰਾਈ ਨਾਲ ਸਮਝਣ 'ਤੇ ਇਨ੍ਹਾਂ ਵਿਚਲਾ ਸੂਖਸ਼ਮ ਅੰਤਰ ਸਪੱਸ਼ਟ ਹੋ ਜਾਂਦਾ ਹੈ। 'Agitation' ਦੇ ਅੰਗਰੇਜ਼ੀ ਕੋਸ਼ਾਂ ਵਿਚ ਅਰਥ ਕੀਤੇ ਮਿਲਦੇ ਹਨ: Public protest in order to achieve political change, Worry and anxiety that you show by behaving in a nervous way. To make other people feel very strongly about something so that they want to help you achieve it.[੬] ਅਰਥਾਤ ਲੋਕਾਂ ਵਿਚਲੀ ਉਹ ਚਿੰਤਾ, ਤੌਖਲਾ, ਫ਼ਿਕਰ, ਪਰੇਸ਼ਾਨੀ, ਵਿਆਕੁਲਤਾ ਜਿਸ ਨੂੰ ਲੋਕ ਬੇਚੈਨ ਹੋ ਕੇ, ਬੁਖਲਾਹਟ ਅਤੇ ਉਤੇਜਨਾ ਵਿਚ ਆ ਕੇ ਪ੍ਰਗਟ ਕਰਨ। ਅਜਿਹੀ ਬੁਖਲਾਹਟ ਅਤੇ ਉਤੇਜਨਾ ਹਮੇਸ਼ਾਂ ਅਸ਼ਾਂਤੀ ਅਤੇ ਦੰਗਾ-ਫਸਾਦ ਪੈਦਾ ਕਰਨ ਦਾ ਕਾਰਨ ਬਣਦੀ ਹੈ। ਦੂਸਰਾ ਐਜ਼ੀਟੇਸ਼ਨ ਵਿਚ ਕਿਸੇ ਮਨੋਰਥ ਪੂਰਤੀ ਲਈ ਦੂਸਰੇ ਲੋਕਾਂ ਨੂੰ ਦ੍ਰਿੜ੍ਹ ਕਰਵਾਇਆ ਜਾਂਦਾ ਹੈ ਤਾਂ ਕਿ ਉਹ ਇਸ ਦੀ ਕਾਮਯਾਬੀ ਲਈ ਤੁਹਾਡੀ ਮਦਦ ਕਰਨੀ ਚਾਹੁਣ।

ਪਰ 'ਮੋਰਚੇ' ਵਿਚ ਸਿੱਖ ਸ੍ਵੈ-ਇੱਛਾ ਨਾਲ ਸ਼ਾਂਤ ਚਿਤ ਹੋ ਕੇ ਗੁਰਧਾਮਾਂ ਦੀ ਪਵਿੱਤਰਤਾ ਦੀ ਬਹਾਲੀ ਖ਼ਾਤਰ ਉਤਸ਼ਾਹ ਪੂਰਵਕ ਕੁਰਬਾਨੀਆਂ ਕਰਨ ਲਈ ਜਾਂਦੇ ਹਨ, ਫਿਰ ਅੱਗੋਂ ਚਾਹੇ ਡਾਂਗਾਂ ਪੈਣ ਚਾਹੇ ਗੋਲੀਆਂ ਚੱਲਣ ਉਹ ਗੁਰੂ ਸਾਹਿਬਾਨ ਦੇ ਪਾਵਨ ਬਚਨਾਂ 'ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ' ਅਨੁਸਾਰ ਮਰਨਾ ਕਬੂਲ ਕਰਦੇ ਹਨ। ਫਿਰ ਉਹ ਮਾਤਾ ਜਿਸ ਦਾ ਕੁੱਛੜ ਚੁੱਕਿਆ ਦੁੱਧ ਪੀਂਦਾ ਬੱਚਾ ਦੁਸ਼ਮਣ ਦੀ ਗੋਲੀ ਲੱਗਣ ਨਾਲ ਸ਼ਹੀਦ ਹੋ ਜਾਂਦਾ ਹੈ, ਪਿਛਾਂਹ ਨਹੀਂ ਹਟਦੀ, ਆਪਣੇ ਬੱਚੇ ਨੂੰ ਰੇਤ ਉੱਪਰ ਰੱਖ ਕੇ ਗੁਰਧਾਮਾਂ ਦੀ ਪਵਿੱਤਰਤਾ ਖਾਤਰ ਕੁਰਬਾਨ ਹੋਣ ਲਈ ਮੁੜ ਮੋਰਚੇ ਵਿਚ ਸ਼ਾਮਲ ਹੋ ਜਾਂਦੀ ਹੈ। ਮੋਰਚਿਆਂ ਵਿਚ ਸਿੰਘ ਦੁਸ਼ਮਣ ਦੇ ਜਬਰ ਨੂੰ ਦੇਖ ਕੇ ਘਬਰਾਉਂਦੇ ਨਹੀਂ, ਉਤੇਜਨਾ ਵਿਚ ਆ ਕੇ ਅਸ਼ਾਂਤੀ ਨਹੀਂ ਫੈਲਾਉਂਦੇ, ਸਗੋਂ ਜਬਰ ਨੂੰ ਸਬਰ ਨਾਲ ਸਹਿ ਕੇ ਸ਼ਹੀਦੀਆਂ ਪਾ ਜਾਂਦੇ ਹਨ। ਪ੍ਰਸਿੱਧ ਲਿਖਾਰੀ ਅਤੇ ਇਸਾਈ ਪ੍ਰਚਾਰਕ ਸੀ.ਐਫ. ਐਂਡਰੀਓ ਜਿਸ ਨੇ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਅੰਗਰੇਜ਼ ਪੁਲਿਸ ਅਫ਼ਸਰ ਬੀ. ਟੀ. ਦਾ ਸਿੱਖਾਂ ਉੱਪਰ ਹੁੰਦਾ ਕਹਿਰ ਆਪਣੀ ਅੱਖੀਂ ਦੇਖਿਆ ਸੀ, ਲਿਖਦਾ ਹੈ ਕਿ ਸਿੱਖ ਬਿਲਕੁਲ ਹਜ਼ਰਤ ਈਸਾ ਵਾਂਗੂ ਸ਼ਾਂਤਮਈ ਰਹਿ ਕੇ ਜਬਰ ਦਾ ਟਾਕਰਾ ਕਰਦੇ ਹਨ। ਉਨ੍ਹਾਂ ਦਾ ਇਹ ਕਰਤੱਵ ਬਹੁਤ ਹੀ ਪ੍ਰਸੰਸਾਯੋਗ ਹੈ।

ਇਸ ਤਰ੍ਹਾਂ ਸਿੱਖ ਤਵਾਰੀਖ਼ ਅੰਦਰ ਸਿੱਖ ਸੰਘਰਸ਼ ਸਮੇਂ 'ਮੋਰਚਾ' ਸ਼ਬਦ ਜਿਨ੍ਹਾਂ ਵਿਸਤ੍ਰਿਤ ਅਰਥਾਂ ਵਿਚ ਵਰਤਿਆ ਗਿਆ ਹੈ ਉਸ ਦੇ ਹੂ-ਬ-ਹੂ ਪ੍ਰਸੰਗਿਕ ਭਾਵ ਪ੍ਰਗਟ ਕਰਨ ਵਾਲਾ ਸ਼ਬਦ ਅੰਗਰੇਜ਼ੀ ਭਾਸ਼ਾ ਵਿਚ ਨਹੀਂ ਮਿਲਦਾ। ਇਸ ਲਈ ਬਹੁਤ ਕਰ ਅੰਗਰੇਜ਼ੀ ਲਿਖਤਾਂ ਵਿਚ ਮੋਰਚਾ ਸ਼ਬਦ ਦਾ ਲਿਪੀਅੰਤਰਨ ਕਰ ਕੇ 'Morcha' ਹੀ

ਲਿਖਿਆ ਮਿਲਦਾ ਹੈ ਅਤੇ ਇਸ ਦੇ ਅਰਥ ਕੀਤੇ ਮਿਲਦੇ ਹਨ: ਇੱਕੋ ਥਾਂ 'ਤੇ ਬੈਠੇ ਇੱਕੋ ਫੈਸਲੇ ਨੂੰ ਮਨਵਾਉਣ ਵਾਸਤੇ ਅਹਿਲ ਤੇ ਅਡੋਲ ਸਾਧਨ ਜਾਂ ਆਪਣੀਆਂ ਮੰਗਾਂ ਮਨਵਾਉਣ ਲਈ ਕਿਸੇ ਇੱਕ ਹੀ ਅਸੂਲ 'ਤੇ ਅੜ ਕੇ ਬੈਠ ਜਾਣਾ ਅਤੇ ਵਿਰੋਧੀ ਨਾਲ ਸ਼ਾਂਤਮਈ ਟੱਕਰ ਲਾ ਦੇਣੀ।[੭] ਇਸ ਸੰਦਰਭ ਵਿਚ ਮੋਰਚਾ ਸ਼ਬਦ ਪਹਿਲੀ ਵਾਰ ਸਿੱਖ ਇਤਿਹਾਸ 'ਚ ਅੰਦੋਲਨ ਜਾਂ ਸਤਿਆਗ੍ਰਹਿ ਦੇ ਅਰਥ ਵਿਚ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵੇਲੇ ਪ੍ਰਚਲਿਤ ਹੋਇਆ, ਜਦੋਂ ਗੁਰਦੁਆਰਿਆਂ ਦੀ ਅਜ਼ਾਦੀ ਲਈ ਸਿੱਖ ਜਥੇ ਸ਼ਾਂਤੀ ਪੂਰਵਕ ਕਾਰਵਾਈ ਕਰਨ ਲਈ ਜੇਲ੍ਹਾਂ ਵਿਚ ਜਾਂਦੇ ਰਹੇ।[੮]

ਸਿੱਖ ਮੋਰਚਿਆਂ ਦੀ ਕਾਮਯਾਬੀ ਕਾਰਨ ਰਾਜਨੀਤਿਕ ਪਾਰਟੀਆਂ ਵੱਲੋਂ ਇਹ ਸ਼ਬਦ ਸ਼ਾਂਤਮਈ ਅੰਦੋਲਨਾਂ ਲਈ ਵਰਤਿਆ ਜਾਣ ਲੱਗਾ, ਜਿਵੇਂ ਕਿਸਾਨ ਮੋਰਚਾ, ਹਿੰਦੀ ਮੋਰਚਾ, ਪਟਵਾਰੀ ਮੋਰਚਾ ਆਦਿ। ਹੌਲੀ-ਹੌਲੀ ਇਸ ਸ਼ਬਦ ਦੀ ਵਰਤੋਂ ਹਿੰਦੀ ਭਾਸ਼ੀ ਇਲਾਕਿਆਂ ਵਿਚ ਅੰਦੋਲਨਾਂ ਜਾਂ ਜਥੇਬੰਦੀਆਂ ਲਈ ਹੋਣ ਲੱਗ ਗਈ ਜਿਵੇਂ ਜਨ ਮੋਰਚਾ, ਲੋਕਹਿੱਤ ਮੋਰਚਾ, ਝਾਰਖੰਡ ਮੁਕਤੀ ਮੋਰਚਾ ਆਦਿ।[੯]

ਹੁਣ ਮੋਰਚਾ ਸ਼ਬਦ ਪੰਜਾਬੀ ਸੱਭਿਆਚਾਰ ਵਿਚ ਇਨਾਂ ਜ਼ਿਆਦਾ ਮਕਬੂਲ ਹੋ ਚੁੱਕਾ ਹੈ ਕਿ ਹਰੇਕ ਕੰਮ ਦੀ ਕਾਮਯਾਬੀ ਨਾਲ ਸੰਬੰਧਿਤ ਕਰਕੇ ਮੋਰਚੇ ਦੇ ਅਨੇਕਾਂ ਮੁਹਾਵਰੇ ਪ੍ਰਚਲਿਤ ਹੋ ਚੁੱਕੇ ਹਨ ਜਿਵੇਂ ਮੋਰਚਾ ਲਾਉਣਾ, ਮੋਰਚਾ ਗੱਡਣਾ, ਮੋਰਚਾ ਮਾਰਨਾ, ਮੋਰਚਾ ਸੰਭਾਲਣਾ, ਮੋਰਚਾ ਜਿੱਤਣਾ, ਮੋਰਚਾ ਫਤਿਹ ਕਰਨਾ ਆਦਿ।

ਸਿੱਖ ਮੋਰਚਿਆਂ ਦਾ ਅਰੰਭ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ 'ਚੋਂ ਅਜ਼ਾਦ ਕਰਵਾਉਣ ਲਈ ਹੋਇਆ। ਗੁਰਦੁਆਰਿਆਂ ਨਾਲ ਸਿੱਖਾਂ ਦੇ ਡੂੰਘੇ ਸਤਿਕਾਰ ਵਾਲੇ ਸੰਬੰਧ ਸਿੱਖਾਂ ਦੀ ਚੜ੍ਹਦੀ ਕਲਾ ਦਾ ਪ੍ਰਗਟਾਅ ਹਨ। ਅੰਗਰੇਜ਼ ਸਰਕਾਰ ਨੇ ਪੰਜਾਬ 'ਤੇ ਕਬਜ਼ਾ ਕਰਦਿਆਂ ਹੀ ਸੋਚ ਲਿਆ ਸੀ ਕਿ ਸਿੱਖੀ ਦੇ ਪ੍ਰੇਰਨਾ ਸਰੋਤ ਤੇ ਮਹਾਨ ਕੇਂਦਰ ਗੁਰਦੁਆਰਿਆਂ 'ਤੇ ਕਬਜ਼ਾ ਕਰਨਾ ਸਾਰੇ ਸਿੱਖ ਸੰਸਾਰ 'ਤੇ ਕਾਬੂ ਪਾਉਣਾ ਹੈ। ਇਸ ਲਈ ਅੰਗਰੇਜ਼ ਨੇ ਕੂਟਨੀਤਿਕ ਚਾਲ ਚੱਲਦਿਆਂ ਮਹੰਤਾਂ ਰਾਹੀਂ ਗੁਰਦੁਆਰਿਆਂ ਅੰਦਰ ਸਮੂਹ ਬ੍ਰਾਹਮਣੀ ਰਹੁ-ਰੀਤਾਂ, ਵਰਣ-ਵੰਡ, ਜਾਤ-ਪਾਤ ਦੇ ਵਿਤਕਰੇ ਅਤੇ ਛੂਤ-ਛਾਤ ਦਾ ਪ੍ਰਵੇਸ਼ ਕਰਵਾ ਦਿੱਤਾ ਤਾਂ ਕਿ ਸਿੱਖਾਂ ਦਾ ਨਿਸ਼ਚਾ ਕਮਜ਼ੋਰ ਹੋ ਸਕੇ ਅਤੇ ਇਨ੍ਹਾਂ ਦੀ ਸਮਰੱਥਾ ਵਿਚ ਗਿਰਾਵਟ ਆ ਸਕੇ। ਇਨ੍ਹਾਂ ਦੁਰਾਚਾਰੀ ਮਹੰਤਾਂ ਨੇ ਗੁਰਦੁਆਰਿਆਂ ਨੂੰ ਅੰਗਰੇਜ਼ ਰਾਜ ਦੀ ਰੱਖਿਆ, ਮਜ਼ਬੂਤੀ ਲਈ ਉਨ੍ਹਾਂ ਦੀ ਖ਼ੁਸ਼ਾਮਦ ਦੇ ਕੇਂਦਰ ਅਤੇ ਆਪਣੇ ਲਈ ਦੁਰਾਚਾਰ ਦੇ ਅੱਡੇ ਬਣਾ ਦਿੱਤਾ ਸੀ। ਅਰਦਾਸਾਂ ਵਿਚ ਵੀ ਅੰਗਰੇਜ਼ ਰਾਜ ਦੀ ਸਲਾਮਤੀ ਅਤੇ ਖ਼ੁਸ਼ਹਾਲੀ ਦੀ ਮੰਗ ਕੀਤੀ ਜਾਂਦੀ ਸੀ। ਪਰ ਸਿੱਖ ਆਪਣੇ ਗੁਰਧਾਮਾਂ ਦੀ ਅਜਿਹੀ ਦਸ਼ਾ ਦਾ ਵਰਤਾਰਾ ਅੱਖੀਂ ਦੇਖ ਕੇ ਇਸ ਨੂੰ ਕਿਸੇ ਕੀਮਤ ਵਿਚ ਵੀ ਸਹਿਣ ਲਈ ਤਿਆਰ ਨਹੀਂ ਸਨ। ਉਹ ਹਰ ਹੀਲੇ ਗੁਰਦੁਆਰਿਆਂ ਨੂੰ ਸੰਗਤੀ ਪ੍ਰਬੰਧ 'ਚ ਲਿਆਉਣਾ ਚਾਹੁੰਦੇ ਸਨ।

ਪ੍ਰਿੰ. ਤੇਜਾ ਸਿੰਘ ਲਿਖਦੇ ਹਨ ਕਿ ਸਿੱਖਾਂ ਕੋਲ ਗੁਰਦੁਆਰਿਆਂ ਨੂੰ ਮਹੰਤਾਂ ਦੇ

ਕਬਜ਼ੇ ਤੋਂ ਅਜ਼ਾਦ ਕਰਵਾਉਣ ਲਈ ਤਿੰਨ ਸਾਧਨ ਸਨ ਨਾ-ਮਿਲਵਰਤਨ, ਲੋਕ ਰਾਇ ਦਾ ਦਬਾਅ ਅਤੇ ਮੁਕੱਦਮੇ (There were three ways open to sikhs to carry out reform in their temple; boycott, pressure of public opinion and litigation)[10]

ਸਿੱਖਾਂ ਨੇ ਸਭ ਤੋਂ ਪਹਿਲਾਂ Charitable and Religious Indowment act (act xiv 1920 ) ਤਹਿਤ ਅਦਾਲਤ ਰਾਹੀਂ ਆਪਣੇ ਧਾਰਮਿਕ ਸਥਾਨਾਂ ਦਾ ਪ੍ਰਬੰਧ ਮਹੰਤਾਂ ਕੋਲੋਂ ਵਾਪਸ ਲੈਣ ਲਈ ਕਾਫੀ ਜਦੋ ਜਹਿਦ ਕੀਤੀ ਪਰ ਮਹੰਤਾਂ ਦੀ ਪਿੱਠ ਉੱਪਰ ਸਰਕਾਰ ਦਾ ਥਾਪੜਾ ਹੋਣ ਕਾਰਨ ਅਦਾਲਤਾਂ ਨੇ ਵੀ ਸਿੱਖਾਂ ਦੀ ਕੋਈ ਮਦਦ ਨਾ ਕੀਤੀ।[੧੧]

ਕਿਉਂਕਿ ਗੁਰਦੁਆਰਿਆਂ ਦੇ ਪ੍ਰਬੰਧ ਵਿਚ ਦਖ਼ਲ ਦੇ ਕੇ ਉਨ੍ਹਾਂ ਨੂੰ ਆਪਣੇ ਅਧੀਨ ਰੱਖਣਾ ਅਤੇ ਆਪਣੇ ਰਾਜ ਦੀ ਮਜ਼ਬੂਤੀ ਲਈ ਵਰਤਣਾ ਹੀ ਅੰਗਰੇਜ਼ ਸਰਕਾਰ ਦੀ ਮੁੱਖ ਨੀਤੀ ਸੀ। ਇਸ ਗੱਲ ਦਾ ਪਤਾ ਪੰਜਾਬ ਦੇ ਲੈਫ਼. ਗਵਰਨਰ ਆਰ.ਈ:ਐਜਰਟਨ ਦੁਆਰਾ ੮ ਅਗਸਤ, ੧੮੮੧ ਨੂੰ ਹਿੰਦ ਦੇ ਵਾਇਸਰਾਇ ਵੱਲ ਲਿਖੀ ਚਿੱਠੀ ਤੋਂ ਲੱਗਦਾ ਹੈ, ਜਿਸ ਵਿਚ ਉਸ ਨੇ ਇਹ ਸੁਝਾਅ ਦਿੱਤਾ ਸੀ ਕਿ ਗੁਰਦੁਆਰਿਆਂ ਦੇ ਪ੍ਰਬੰਧ ਸਬੰਧੀ ਅੰਗਰੇਜ਼ ਸਰਕਾਰ ਵੱਲੋਂ ਚਾਲੂ ਕੀਤੀ ਪਾਲਿਸੀ ਵਿਚ ਕੋਈ ਤਬਦੀਲੀ ਨਾ ਕੀਤੀ ਜਾਵੇ।[੧੨]

ਇਸ ਲਈ ਜਦੋਂ ਕਾਨੂੰਨ ਨੇ ਵੀ ਕੋਈ ਮਦਦ ਨਾ ਕੀਤੀ ਤਾਂ ਸਿੱਖਾਂ ਕੋਲ ਗੁਰਦੁਆਰਿਆਂ ਉੱਪਰ ਜਬਰੀ ਕਬਜ਼ਾ ਕਰਨ ਤੋਂ ਸਿਵਾ ਹੋਰ ਕੋਈ ਚਾਰਾ ਨਾ ਰਿਹਾ। ਕਈ ਥਾਂਵਾਂ 'ਤੇ ਸਿੱਖ ਕੁਝ ਗੁਰਦੁਆਰਿਆਂ ਦੇ ਪ੍ਰਬੰਧ ਉੱਪਰ ਕਬਜ਼ਾ ਕਰਨ ਵਿਚ ਸਫਲ ਹੋ ਗਏ। ਪਰ ਸਰਕਾਰ ਨੇ ਸਿਵਲ ਨੋਟੀਫ਼ਿਕੇਸ਼ਨ ਜਾਰੀ ਕਰ ਕੇ ਇਸ ਨੂੰ ਰੱਦ ਕਰ ਦਿੱਤਾ।[੧੩]

ਫਿਰ ਸਿੱਖਾਂ ਨੇ ਆਪਣੇ ਆਪ ਨੂੰ ਲੋਕਲ ਅਕਾਲੀ ਜਥਿਆਂ ਦੇ ਰੂਪ ਵਿਚ ਸੰਗਠਿਤ ਕਰ ਕੇ ਸ਼ਾਂਤਮਈ ਅੰਦੋਲਨ ਨੂੰ ਆਪਣਾ ਹਥਿਆਰ ਬਣਾ ਲਿਆ ਤੇ ਗੁਰਦੁਆਰਿਆਂ ਦੇ ਪ੍ਰਬੰਧ ਸੁਧਾਰ ਲਈ ਮੋਰਚੇ ਲਾਉਣੇ ਸ਼ੁਰੂ ਕਰ ਦਿੱਤੇ। ਇਹ ਜਥੇ ਕਿਸੇ ਕੇਂਦਰੀ ਜਥੇਬੰਦੀ ਵਿਚ ਨਾ ਪਰੋਤੇ ਹੋਣ ਕਾਰਨ ਵੱਖ-ਵੱਖ ਇਲਾਕਿਆਂ ਵਿਚ ਵੰਡੇ ਹੋਏ ਸਨ। ਕਿਸੇ ਮਜ਼ਬੂਤ ਕੇਂਦਰ ਦੀ ਅਣਹੋਂਦ ਕਾਰਨ ਇਹ ਆਪਣੇ ਮੁਕਾਮ ਦੀ ਕਾਮਯਾਬੀ ਵਿਚ ਪੂਰਨ ਤੌਰ 'ਤੇ ਸਮਰੱਥ ਨਹੀਂ ਸਨ ਹੋ ਸਕਦੇ। ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੇ ਹੋਂਦ ਵਿਚ ਆਉਣ ਨਾਲ ਸਿੱਖਾਂ ਦੀ ਖਿਲਰੀ ਹੋਈ ਸ਼ਕਤੀ 'ਹੰਨੇ ਹੰਨੇ ਮੀਰੀ' ਇੱਕ ਮੁੱਠ ਹੋ ਕੇ ਮਜ਼ਬੂਤ ਕੇਂਦਰ ਦਾ ਰੂਪ ਧਾਰਨ ਕਰ ਗਈ। ਸ਼੍ਰੋਮਣੀ ਗੁ.ਪ੍ਰ. ਕਮੇਟੀ ਦੇ ਫ਼ੈਸਲੇ ਸਮੁੱਚੇ ਸਿੱਖ ਪੰਥ ਦੇ ਫ਼ੈਸਲੇ ਸਮਝੇ ਜਾਣ ਲੱਗੇ। ਇਸ ਤਰ੍ਹਾਂ ਮੋਰਚਿਆਂ ਦੀ ਸਰਗਰਮੀ ਹੋਰ ਤੇਜ਼ ਹੋ ਗਈ। ਸ਼੍ਰੋਮਣੀ ਕਮੇਟੀ ਨੇ ਮੋਰਚਿਆਂ ਵਿਚ ਪੰਜਵੇਂ ਅਤੇ ਨੌਵੇਂ ਪਾਤਸ਼ਾਹ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ

ਅਕਾਲ ਪੁਰਖ ਦਾ ਭਾਣਾ ਮੰਨਦੇ ਹੋਏ ਹਾਕਮ ਸਰਕਾਰ ਦਾ ਬਿਨਾਂ ਵਿਰੋਧ ਕੀਤੇ ਹਰ ਤਸ਼ੱਦਦ ਸਹਿ ਕੇ, ਸ਼ਹਾਦਤਾਂ ਪਾਉਂਦੇ ਹੋਏ ਗੁਰਦੁਆਰਿਆਂ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲਿਆਉਣ ਦਾ ਸੰਕਲਪ ਲਿਆ ਅਤੇ ਵਿਭਚਾਰੀ ਮਹੰਤਾਂ ਦੇ ਕੁਕਰਮਾਂ ਦੀ ਮੈਲ ਨੂੰ ਆਪਣੇ ਖ਼ੂਨ ਨਾਲ ਧੋ ਕੇ ਮੋਰਚਿਆਂ ਦਾ ਲਾਸਾਨੀ ਇਤਿਹਾਸ ਸਿਰਜਿਆ।

ਇਕ ਅੰਦਾਜ਼ੇ ਅਨੁਸਾਰ ਇਨ੍ਹਾਂ ਮੋਰਚਿਆਂ ਵਿਚ ਦੋ ਹਜ਼ਾਰ ਤੋਂ ਵੱਧ ਸਿੰਘਾਂ-ਸਿੰਘਣੀਆਂ ਨੇ ਆਪਣੀਆਂ ਜਾਨਾਂ ਵਾਰੀਆਂ ਅਤੇ ਇਤਨੀ ਹੀ ਗਿਣਤੀ ਨੇ ਬੀ.ਟੀ. ਦੀਆਂ ਡਾਂਗਾਂ ਦੀ ਮਾਰ ਝੱਲੀ। ਪੰਜਾਹ ਹਜ਼ਾਰ ਤੋਂ ਵੱਧ ਅਕਾਲੀ ਵੀਰਾਂ ਨੇ ਜੇਲ੍ਹਾਂ ਵਿਚ ਕਾਲ ਕੋਠੜੀਆਂ ਦੇ ਤਸੀਹੇ ਬਰਦਾਸ਼ਤ ਕੀਤੇ। ਆਪਣੀਆਂ ਜਾਇਦਾਦਾਂ ਤਬਾਹ ਕਰਵਾਈਆਂ ਅਤੇ ਸੋਲ੍ਹਾਂ ਲੱਖ ਤੋਂ ਵੱਧ ਰਕਮ ਕੌਮ ਨੂੰ ਜੁਰਮਾਨੇ ਵਜੋਂ ਭਰਨੀ ਪਈ।[੧੪]

ਇਨ੍ਹਾਂ ਮੋਰਚਿਆਂ ਦੀ ਕਾਮਯਾਬੀ ਨੇ ਨਾ ਸਿਰਫ਼ ਗੁਰਦੁਆਰਿਆਂ ਨੂੰ ਹੀ ਮਹੰਤਾਂ ਦੇ ਕਬਜ਼ੇ ਤੋਂ ਅਜ਼ਾਦ ਕਰਵਾਇਆ ਸਗੋਂ ਦੇਸ਼ ਦੀ ਅਜ਼ਾਦੀ ਲਈ ਨਵੀਂਆਂ ਪੈੜਾਂ ਉਲੀਕ ਕੇ ਲੋਕਾਂ ਅੰਦਰ ਧਰਮ ਅਤੇ ਦੇਸ਼ ਪਿਆਰ ਲਈ ਮਰ ਮਿਟਣ ਦਾ ਜਜ਼ਬਾ ਪੈਦਾ ਕੀਤਾ। ਇਸੇ ਲਈ ਚਾਬੀਆਂ ਦੇ ਮੋਰਚੇ ਦੀ ਜਿੱਤ 'ਤੇ ਵਧਾਈ ਦਿੰਦਿਆਂ ਮਹਾਤਮਾ ਗਾਂਧੀ ਨੇ ਕਿਹਾ ਸੀ ਇਹ ਦੇਸ਼ ਦੀ ਅਜ਼ਾਦੀ ਲਈ ਪਹਿਲੀ ਫ਼ੈਸਲਾਕੁਨ ਲੜਾਈ ਦੀ ਜਿੱਤ ਹੈ।

ਇੱਥੇ ਅਸੀਂ ਕੁਝ ਇਤਿਹਾਸਿਕ ਮੋਰਚਿਆਂ ਬਾਰੇ ਸੰਖਿਪਤ ਚਰਚਾ ਕਰ ਰਹੇ ਹਾਂ।

**ਗੁਰਦੁਆਰਾ ਚੁਮਾਲਾ ਸਾਹਿਬ ਦਾ ਮੋਰਚਾ:** ਸ੍ਰੀ ਗੁਰੂ ਹਰਿਗੋਬਿੰਦ ਪਾਤਸ਼ਾਹ ਨਾਲ ਸੰਬੰਧਿਤ ਇਤਿਹਾਸਿਕ ਗੁਰਦੁਆਰਾ ਚੁਮਾਲਾ ਸਾਹਿਬ, ਲਾਹੌਰ 'ਚ ਸੁਭਾਇਮਾਨ ਹੈ। ਗੁਰਦੁਆਰਾ ਚੁਮਾਲਾ ਸਾਹਿਬ (ਪਾ: ਛੇਵੀਂ) ਲਾਹੌਰ ਦੇ ਮਹੰਤ ਹਰੀ ਸਿੰਘ ਨੇ ਗੁਰਦੁਆਰੇ ਅੰਦਰ ਗੁਰਮਤਿ ਵਿਰੋਧੀ ਮਾਹੌਲ ਸਿਰਜਿਆ ਹੋਇਆ ਸੀ। ਸਰਾਂ ਦੇ ਸਾਰੇ ਕਮਰੇ ਉਸ ਨੇ ਮੀਟ ਵੇਚਣ ਵਾਲੇ ਬੁੱਚੜਾਂ ਨੂੰ ਦਿੱਤੇ ਹੋਏ ਸਨ। ਖਾਲਸਾ ਪ੍ਰਚਾਰਕ ਜਥੇ ਨੇ ਉਸ ਦੀਆਂ ਕਾਰਵਾਈਆਂ ਵਿਰੁੱਧ ੨੧ ਅਗਸਤ, ੧੯੨੦ ਨੂੰ ਇਕ ਮੀਟਿੰਗ ਬੁਲਾਈ। ਮਹੰਤ ਨੇ ਔਰਤਾਂ ਕੋਲੋਂ ਹਮਲਾ ਕਰਵਾ ਕੇ ਮੀਟਿੰਗ ਵਿਚ ਵਿਘਨ ਪਾਇਆ। ੨੨ ਅਗਸਤ ਨੂੰ ਪ੍ਰਸਿੱਧ ਸਿੱਖ ਵਿਦਵਾਨ ਤੇ ਲੇਖਕ ਸ. ਸਰਦੂਲ ਸਿੰਘ ਕਵੀਸ਼ਰ ਅਤੇ ਉਸ ਦੇ ਸਾਥੀਆਂ ਨੇ ਗੁਰਦੁਆਰੇ ਅੰਦਰ ਦੀਵਾਨ ਸਜਾ ਕੇ ਸੰਗਤਾਂ ਨੂੰ ਗੁਰਦੁਆਰੇ ਦੇ ਹਾਲਾਤਾਂ ਬਾਰੇ ਦੱਸਿਆ। ੨੭ ਸਤੰਬਰ, ੧੯੨੦ ਨੂੰ ਸਿੱਖਾਂ ਨੇ ਇਕੱਠੇ ਹੋ ਕੇ ਗੁਰਦੁਆਰੇ ਦੇ ਇੰਤਜ਼ਾਮ ਵਾਸਤੇ ੧੨ ਮੈਂਬਰੀ ਕਮੇਟੀ ਬਣਾ ਦਿੱਤੀ। ਪੰਜਾਬ ਦੇ ਖ਼ੁਫ਼ੀਆ ਮਹਿਕਮੇ ਦੇ ਇਕ ਮੁਖੀ ਅਫ਼ਸਰ ਵੀ.ਡਬਲਯੂ ਸਮਿਥ ਵੱਲੋਂ ੨੨ ਫਰਵਰੀ, ੧੯੨੦ ਨੂੰ ਬਰਤਾਨਵੀ ਸਰਕਾਰ ਵੱਲੋਂ ਭੇਜੀ ਇਕ ਰੀਪੋਰਟ ਵਿਚ ਵੀ ਇਸ ਦਾ ਜ਼ਿਕਰ ਹੈ ਕਿ ਸਿੱਖਾਂ ਨੇ ਸਭ ਤੋਂ ਪਹਿਲਾ ਕਬਜ਼ਾ ਗੁਰਦੁਆਰਾ ਚੁਮਾਲਾ ਸਾਹਿਬ 'ਤੇ ਹੀ ਕੀਤਾ ਸੀ।[੧੫]

**ਰਕਾਬਗੰਜ ਦਾ ਮੋਰਚਾ:** ਅੰਗਰੇਜ਼ ਸਰਕਾਰ ਨੇ ਵਾਇਸਰਾਇ ਦੀ ਦਿੱਲੀ ਸਥਿਤ

ਕੋਠੀ ਦਾ ਰਸਤਾ ਸਿੱਧਾ ਕਰਨ ਲਈ ੧੯੧੪ ਈ: ਨੂੰ ਗੁਰਦੁਆਰਾ ਰਕਾਬਗੰਜ ਦੀ ਕੰਧ ਦਾ ਕੁਝ ਹਿੱਸਾ ਡੇਗ ਦਿੱਤਾ ਜਿਸ 'ਤੇ ਸਿੱਖਾਂ ਅੰਦਰ ਸਰਕਾਰ ਦੇ ਖ਼ਿਲਾਫ਼ ਭਾਰੀ ਰੋਸ ਪੈਦਾ ਹੋਇਆ। ੧੯੧੪ ਈ: ਵਿਚ ਪਹਿਲੀ ਵਿਸ਼ਵ ਜੰਗ ਛਿੜ ਜਾਣ ਕਾਰਨ ਰਕਾਬਗੰਜ ਦੇ ਮੋਰਚੇ ਦੀ ਜਦੋ-ਜਹਿਦ ਮੱਧਮ ਪੈ ਗਈ। ਸਤੰਬਰ, ੧੯੨੦ ਵਿਚ ਸ. ਸਰਦੂਲ ਸਿੰਘ ਕਵੀਸ਼ਰ ਵੱਲੋਂ ਇੱਕ ਸੌ ਸਿੰਘਾਂ ਦਾ ਜਥਾ ਲਿਜਾ ਕੇ ਕੰਧ ਨੂੰ ਮੁੜ ਉਸਾਰ ਦੇਣ ਦੀ ਤਜ਼ਵੀਜ਼ ਉੱਤੇ ਅਨੇਕਾਂ ਸਿੰਘਾਂ ਨੇ ਆਪਣੇ ਨਾਮ ਪੇਸ਼ ਕੀਤੇ ਅਤੇ ਪਹਿਲੀ ਦਸੰਬਰ ੧੯੨੦ ਨੂੰ ਇਸ ਸੌ ਸਿੰਘਾਂ ਦੇ ਜਥੇ ਨੇ ਕੰਧ ਖੜ੍ਹੀ ਕਰਨੀ ਸੀ ਪਰੰਤੂ ਸਰਕਾਰ ਨੇ ਇਸ ਤੋਂ ਪਹਿਲਾਂ ਹੀ ਕੰਧ ਬਣਾ ਦਿੱਤੀ। ਇਸ ਤਰ੍ਹਾਂ ਰਕਾਬਗੰਜ ਦੀ ਕੰਧ ਦਾ ਮੋਰਚਾ ਸਫਲ ਹੋ ਗਿਆ।[੧੬]

**ਮੋਰਚਾ ਭਾਈ ਫੇਰੂ:** ਭਾਈ ਫੇਰੂ ਜੀ ਦਾ ਗੁਰਦੁਆਰਾ ਪਿੰਡ ਮੀਏਂ ਕੇ ਮੌੜ, ਤਹਿਸੀਲ ਚੂਹਣੀਆਂ, ਜ਼ਿਲ੍ਹਾ ਲਾਹੌਰ ਵਿਚ ਸਥਿਤ ਹੈ। ੨੧ ਦਸੰਬਰ, ੧੯੨੨ ਨੂੰ ਮਹੰਤ ਕਿਸ਼ਨ ਦਾਸ ਨੇ ਚਾਰ ਸੌ ਰੁਪਏ ਮਹੀਨਾ ਲੈਣਾ ਮੰਨ ਕੇ ੨੯ ਦਸੰਬਰ ਨੂੰ ਗੁਰਦੁਆਰੇ ਦਾ ਪ੍ਰਬੰਧ ਸ਼੍ਰੋਮਣੀ ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਸੌਂਪ ਦਿੱਤਾ। ਕੁਝ ਚਿਰ ਬਾਅਦ ਉਹ ਸਮਝੌਤੇ ਤੋਂ ਫਿਰ ਗਿਆ ਅਤੇ ਗੁਰਦੁਆਰੇ ਦੇ ਮੈਨੇਜਰ 'ਤੇ ਮੁਕੱਦਮਾ ਕਰ ਦਿੱਤਾ। ੭ ਦਸੰਬਰ, ੧੯੨੩ ਨੂੰ ਪੁਲਿਸ ਨੇ ਮੈਨੇਜਰ ਤੇ ਦਸ ਹੋਰ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਲਿਆ। ਡਿਪਟੀ ਕਮਿਸ਼ਨਰ ਲਾਹੌਰ ਨੇ ਗੁਰਦੁਆਰੇ ਦੀ ਜ਼ਮੀਨ ਦਾ ਇੰਤਕਾਲ ਸ਼੍ਰੋਮਣੀ ਕਮੇਟੀ ਦੇ ਨਾਂ ਕਰ ਦਿੱਤਾ। ਸ਼੍ਰੋਮਣੀ ਕਮੇਟੀ ਨੇ ਜ਼ਮੀਨ ਦਾ ਕਬਜ਼ਾ ਲੈਣਾ ਚਾਹਿਆ, ਮਹੰਤ ਨੇ ਪੁਲਿਸ ਦੀ ਮਦਦ ਮੰਗੀ, ਪੁਲਿਸ ਨੇ ੩੪ ਅਕਾਲੀਆਂ ਅਤੇ ਮੁਜਾਰਿਆਂ ਨੂੰ ੨ ਜਨਵਰੀ, ੧੯੨੪ ਨੂੰ ਗ੍ਰਿਫ਼ਤਾਰ ਕਰ ਲਿਆ। ੫ ਜਨਵਰੀ, ੧੯੨੪ ਨੂੰ ਭਾਈ ਫੇਰੂ ਵਿਚ ਮੋਰਚਾ ਲੱਗ ਗਿਆ। ਹਰ ਰੋਜ਼ ੨੫ ਸਿੰਘਾਂ ਦਾ ਜਥਾ ਜਾ ਕੇ ਗ੍ਰਿਫ਼ਤਾਰੀਆਂ ਦਿੰਦਾ ਰਿਹਾ। ਛੇ ਹਜ਼ਾਰ ਤੋਂ ਵੱਧ ਗ੍ਰਿਫ਼ਤਾਰੀਆਂ ਹੋਈਆਂ। ੨੦ ਸਤੰਬਰ, ੧੯੨੫ ਨੂੰ ਭਾਈ ਫੇਰੂ ਵਿਚ ਇਕ ਖ਼ੂਨ ਹੋ ਜਾਣ ਕਾਰਨ ਸ਼੍ਰੋਮਣੀ ਕਮੇਟੀ ਨੇ ਮੋਰਚਾ ਬੰਦ ਕਰ ਦਿੱਤਾ। ਗੁਰਦੁਆਰਾ ਕਾਨੂੰਨ ਬਣ ਜਾਣ 'ਤੇ ਜਾਇਦਾਦ ਦਾ ਝਗੜਾ ਮੁੱਕ ਗਿਆ। ਗੁਰਦੁਆਰਾ ਪ੍ਰਬੰਧ ਅਤੇ ਜ਼ਮੀਨ ਦਾ ਕਬਜ਼ਾ ਸ਼੍ਰੋਮਣੀ ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ ਨੂੰ ਮਿਲ ਗਿਆ।[੧੭]

**ਡਸਕੇ ਦਾ ਮੋਰਚਾ:** ਸਿਆਲਕੋਟ ਦੇ ਨਗਰ ਡਸਕਾ ਵਿਚ ਭਾਈ ਵਰਿਆਮ ਸਿੰਘ ਦਾ ਗੁਰਦੁਆਰਾ ਹੈ। ਉੱਥੋਂ ਦੇ ਇੰਤਜ਼ਾਮ ਸਬੰਧੀ ਕੁਝ ਚਿਰ ਤੋਂ ਹਿੰਦੂਆਂ ਅਤੇ ਸਿੱਖਾਂ ਵਿਚ ਝਗੜਾ ਚੱਲਦਾ ਆਉਂਦਾ ਸੀ। ਗੁਰਦੁਆਰੇ ਦਾ ਇੰਤਜ਼ਾਮ ਸਿੱਖਾਂ ਕੋਲ ਸੀ ਅਤੇ ਦੁਕਾਨਾਂ ਹਿੰਦੂਆਂ ਕੋਲ ਸਨ। ਸਿੱਖਾਂ ਨੇ ਹਿੰਦੂਆਂ ਤੋਂ ਦੁਕਾਨਾਂ ਦਾ ਕਬਜ਼ਾ ਲੈਣ ਦੀ ਕੋਸ਼ਿਸ਼ ਕੀਤੀ ਪਰ ਉਹ ਅਦਾਲਤੀ ਤਰੀਕੇ ਨਾਲ ਕਾਮਯਾਬ ਨਾ ਹੋ ਸਕੇ। ਇਸ 'ਤੇ ਬਾਬਾ ਖੜਕ ਸਿੰਘ ਪ੍ਰਧਾਨ ਸ਼੍ਰੋਮਣੀ ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਮੋਰਚਾ ਲਾਉਣ ਦਾ ਐਲਾਨ ਕਰ ਦਿੱਤਾ ਅਤੇ ੧੭ ਅਗਸਤ, ੧੯੩੧ ਨੂੰ ੨੫ ਸਿੰਘਾਂ ਦਾ ਜਥਾ ਲੈ ਕੇ ਜੇਲ੍ਹ ਚਲੇ

ਗਏ। ੪ ਅਕਤੂਬਰ, ੧੯੩੧ ਨੂੰ ਮਾਸਟਰ ਤਾਰਾ ਸਿੰਘ ਨੇ ਸ਼੍ਰੋਮਣੀ ਗੁ.ਪ੍ਰ. ਕਮੇਟੀ ਦਾ ਜਰਨਲ ਇਜਲਾਸ ਸੱਦ ਕੇ ਸਮੂਹ ਮੈਂਬਰਾਂ ਨੂੰ ਗੁਰਦੁਆਰੇ ਦੇ ਸਤਿਕਾਰ ਲਈ ਕੁਰਬਾਨੀਆਂ ਕਰ ਕੇ ਪੰਥ ਦੀ ਅਗਵਾਈ ਕਰਨ ਲਈ ਅਪੀਲ ਕੀਤੀ। ਮਾਸਟਰ ਤਾਰਾ ਸਿੰਘ ਨੇ ਆਪਣੇ ਜਥੇ ਸਮੇਤ ਗ੍ਰਿਫਤਾਰੀ ਦਿੱਤੀ।[੧੮] ਇਸ ਤੋਂ ਬਾਅਦ ਬਕਾਇਦਾ ਜਥੇ ਜਾਣ ਲੱਗ ਪਏ। ਗੁਰਦੁਆਰੇ ਸਬੰਧੀ ਸਾਲਸੀ ਫ਼ੈਸਲਾ ਹੋਇਆ...। ਇਸ ਫ਼ੈਸਲੇ ਨੂੰ ਸਾਰਿਆਂ ਨੇ ਕਬੂਲ ਕਰ ਲਿਆ ਅਤੇ ਮੋਰਚਾ ਫਤਿਹ ਹੋ ਗਿਆ।

**ਕਿਰਪਾਨ ਦੀ ਅਜ਼ਾਦੀ ਦਾ ਮੋਰਚਾ:** ਹਿੰਦੁਸਤਾਨ ਦੇ ਅਸਲਾ ਐਕਟ (xi 1878) ਅਨੁਸਾਰ ਬਿਨਾਂ ਲਾਇਸੰਸ ਜਾਂ ਛੋਟ ਦੇ ਕੋਈ ਵੀ ਆਪਣੇ ਪਾਸ ਹਥਿਆਰ ਨਹੀਂ ਸੀ ਰੱਖ ਸਕਦਾ। ਇਸ ਲਈ ਸਿੱਖਾਂ ਦੇ ਕਿਰਪਾਨ ਪਾਉਣ ਉੱਪਰ ਵੀ ਪਾਬੰਦੀ ਲਗਾ ਦਿੱਤੀ ਗਈ। ਸਿੱਖਾਂ ਨੇ ਕਿਰਪਾਨ ਰੱਖਣ ਦੀ ਅਜ਼ਾਦੀ ਲਈ ਮੋਰਚਾ ਸ਼ੁਰੂ ਕਰ ਦਿੱਤਾ। ਹਜ਼ਾਰਾਂ ਸਿੱਖਾਂ ਨੂੰ ਅਸਲਾ ਐਕਟ ਦੀ ਉਲੰਘਣਾ ਕਾਰਨ ਜੇਲ੍ਹ ਭੇਜਿਆ ਗਿਆ। ਕਿਰਪਾਨ ਬਣਾਉਣ ਵਾਲੀਆਂ ਫੈਕਟਰੀਆਂ ਉੱਪਰ ਛਾਪੇ ਮਾਰੇ ਗਏ ।ਇਸ ਮੋਰਚੇ ਦੇ ਹੱਕ ਵਿਚ ਪ੍ਰਚਾਰ ਕਰਨ ਲਈ ੧੯੨੨ ਈ: ਵਿਚ 'ਕਿਰਪਾਨ ਬਹਾਦਰ' ਨਾਂ ਦੀ ਸਪਤਾਹਿਕ ਪੱਤ੍ਰਿਕਾ ਜਾਰੀ ਕੀਤੀ ਗਈ ਜਿਸ ਦੇ ਸੰਪਾਦਕ ਸ. ਸੇਵਾ ਸਿੰਘ ਨੇ ਆਪਣੇ ਲੇਖਾਂ ਰਾਹੀਂ ਲੋਕ ਰਾਏ ਕਾਇਮ ਕਰਨ ਵਿਚ ਉਸਾਰੂ ਭੂਮਿਕਾ ਨਿਭਾਈ। ਤਿੰਨ ਫੁੱਟੀ ਕਿਰਪਾਨ ਰੱਖਣ ਕਾਰਨ ਪਕੜੇ ਗਏ ਸਿੱਖਾਂ ਨੂੰ 'ਕਿਰਪਾਨ ਬਹਾਦਰ' ਦਾ ਖ਼ਿਤਾਬ ਦਿੱਤਾ ਜਾਣ ਲੱਗਿਆ। ਸੰਨ ੧੯੨੨ ਵਿਚ ਸਰਕਾਰ ਅਤੇ ਸ਼੍ਰੋਮਣੀ ਗੁ. ਪ੍ਰ. ਕਮੇਟੀ ਵਿਚ ਸਮਝੌਤਾ ਹੋ ਗਿਆ ਅਤੇ ਕਿਰਪਾਨ ਰੱਖਣ ਉੱਤੇ ਪਾਬੰਦੀ ਖਤਮ ਕਰ ਦਿੱਤੀ ਗਈ। ਇਸ ਨਾਲ ਕਿਰਪਾਨ ਦਾ ਮੋਰਚਾ ਖਤਮ ਹੋ ਗਿਆ।[੧੯]

**ਪੰਜਾਬੀ ਸੂਬਾ ਮੋਰਚਾ:** ਦੇਸ਼ ਦੀ ਵੰਡ ਤੋਂ ਬਾਅਦ ਭਾਸ਼ਾ ਦੇ ਆਧਾਰ 'ਤੇ ਸੂਬਿਆਂ ਦੇ ਪੁਨਰਗਠਨ ਦੀ ਗੱਲ ਚੱਲੀ। ਪੰਜਾਬੀ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਕਾਇਮੀ ਪ੍ਰਤੀ ਕੇਂਦਰ ਸਰਕਾਰ ਦਾ ਰਵੱਈਆ ਨਾਂਹ-ਪੱਖੀ ਦੇਖ ਕੇ ਮਾਸਟਰ ਤਾਰਾ ਸਿੰਘ ਵੱਲੋਂ ੧੦ ਮਈ, ੧੯੫੫ ਨੂੰ ਜਥੇ ਸਮੇਤ ਗ੍ਰਿਫਤਾਰੀ ਦੇ ਕੇ ਪੰਜਾਬੀ ਸੂਬਾ ਮੋਰਚਾ ਅਰੰਭ ਕਰ ਦਿੱਤਾ ਗਿਆ। ਵੱਖ-ਵੱਖ ਉਤਰਾਵਾਂ-ਚੜ੍ਹਾਵਾਂ ਵਿੱਚੋਂ ਗੁਜ਼ਰਦਾ, ਇਤਿਹਾਸਿਕ ਪੈੜਾਂ ਸਿਰਜਦਾ ੧ ਨਵੰਬਰ, ੧੯੬੬ ਨੂੰ ਪੰਜਾਬੀ ਸੂਬਾ ਬਣ ਜਾਣ ਨਾਲ ਇਹ ਮੋਰਚਾ ਫਤਿਹ ਹੋ ਗਿਆ। ਇਸ ਮੋਰਚੇ ਵਿਚ ਸਤਵੰਜਾ ਹਜ਼ਾਰ ਤੋਂ ਵੱਧ ਸਿੱਖਾਂ ਨੇ ਜੇਲ੍ਹਾਂ ਕੱਟੀਆਂ ਅਤੇ ਕੁਝ ਸ਼ਹੀਦ ਵੀ ਹੋਏ।

**ਹਵਾਲੇ ਅਤੇ ਟਿੱਪਣੀਆਂ**

*੧. ਡਾ. ਰਾਜਿੰਦਰ ਸਿੰਘ (ਸੰਪਾ.), ਫ਼ਾਰਸੀ-ਪੰਜਾਬੀ ਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ,੧੯੯੬, ਸਫ਼ਾ ੬੬੮*

*੨. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਨੈਸ਼ਨਲ ਬੁੱਕ ਸ਼ਾਪ, ੧੯੯੮, ਸਫਾ ੯੯੯.*

*੩. श्री नवल जी, (सम्पा) नालन्दा विशाल शब्द सागर, न्यू इम्पीरियल बुक डिपो, नई*

ਸੜਕ, ਦੇਹਲੀ, ਪ੍ਰਿਸ਼ਠ ੧੧੨੮
੪. ਮਹਾਨ ਕੋਸ਼, ਉਕਤ
੫. ਐਸ.ਐਸ. (ਜੋਸ਼ੀ) (ਸੰਪਾ.), ਪੰਜਾਬੀ ਅੰਗਰੇਜ਼ੀ ਕੋਸ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੭੪, ਸਫਾ ੭੩੬
੬. *Oxford Dictionary,(English to English and English to Hindi), p. 30, 26*
੭. ਸ. ਬਖਸ਼ੀ ਸਿੰਘ ਆਦਿਲ, ਅਕਾਲੀ ਮੋਰਚਾ ੧੯੮੨,ਨਵੀਨ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ, ੧੯੯੦, ਸਫਾ ੧੩
੮. ਡਾ. ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵ ਕੋਸ਼, ਭਾਗ ਦੂਜਾ,ਗੁਰ ਰਤਨ ਪਬਲਿਸ਼ਰਜ਼, ਪਟਿਆਲਾ, ੨੦੦੫, ਸਫਾ ੧੪੬੦
੯. *Harbans Singh,(Ed.) The Encyclopedia of Sikhism, Punjabi University Patiala, 1997, p. 123*
੧੦. *Teja Singh, The Gurdwara Reform Movement and the Sikh Awakening, Shiromani Gurdwara Parbandhak Committee, Sri Amritsar,1984, p. 61*
੧੧. *Mohinder Singh, The Akali Movement, National Institute of Panjab Studies, New Delhi, 1997, p.17*
੧੨. ਡਾ. ਗੰਡਾ ਸਿੰਘ, ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ੧੯੨੦-੧੯੨੫, ਐਕਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ, ਢਿੱਲੋਂ ਮਾਰਗ, ਪਟਿਆਲਾ, ੧੯੭੮, ਸਫਾ ੭
੧੩. *Mohinder Singh, opp. p.18*
੧੪. ਦੋ ਸ਼ਬਦ ਸ. ਗੁਰਚਰਨ ਸਿੰਘ ਟੌਹੜਾ, ਗਿਆਨੀ ਪ੍ਰਤਾਪ ਸਿੰਘ, ਗੁਰਦੁਆਰਾ ਸੁਧਾਰ ਅਕਾਲੀ ਲਹਿਰ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੧੯੭੫, ਸਫਾ ੮
੧੫. ਡਾ. ਕੁਲਵੰਤ ਸਿੰਘ (ਬਾਜਵਾ), (ਸੰਪਾ.) ਅਕਾਲੀ ਦਲ ਸੱਚਾ ਸੌਦਾ ਬਾਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੦, ਸਫਾ ੧੦
੧੬. ਡਾ. ਗੰਡਾ ਸਿੰਘ, ਉਕਤ, ਸਫਾ ੧੦
੧੭. ਸ. ਸੋਹਨ ਸਿੰਘ ਜੋਸ਼, ਅਕਾਲੀ ਮੋਰਚਿਆਂ ਦਾ ਇਤਿਹਾਸ, ਨਵਯੁਗ ਪਬਲਿਸ਼ਰਜ਼, ਦਿੱਲੀ, ੧੯੭੨, ਸਫਾ ੩੮੮
੧੮. ਸ. ਸ਼ਮਸ਼ੇਰ ਸਿੰਘ ਅਸ਼ੋਕ, ਸ਼੍ਰੋਮਣੀ ਗੁ. ਪ੍ਰ. ਕਮੇਟੀ ਦਾ ੫੦ ਸਾਲਾ ਇਤਿਹਾਸ, ਸਿੱਖ ਇ. ਰੀ. ਬੋਰਡ, ਸ਼੍ਰੋਮਣੀ ਗੁ. ਪ੍ਰ. ਕਮੇਟੀ ਸ੍ਰੀ ਅੰਮ੍ਰਿਤਸਰ, ੧੯੯੮, ਸਫਾ ੧੦੪
੧੯. ਸਿੱਖ ਪੰਥ ਵਿਸ਼ਵ ਕੋਸ਼, ਭਾਗ ਪਹਿਲਾ, ਸਫਾ ੫੦੫

■

# ਜੈਤੋ ਦਾ ਮੋਰਚਾ

*-ਸਿਮਰਜੀਤ ਸਿੰਘ**

ਜ਼ਿਲ੍ਹਾ ਫਰੀਦਕੋਟ ਦਾ ਕਸਬਾ ਜੈਤੋ ਬਠਿੰਡਾ-ਫਿਰੋਜਪੁਰ ਰੇਲਵੇ ਲਾਈਨ ਉੱਪਰ ਬਠਿੰਡੇ ਤੋਂ ੨੫ ਕਿਲੋਮੀਟਰ ਦੂਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਮਦ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਨਾਭੇ ਦੇ ਮਹਾਰਾਜਾ ਹੀਰਾ ਸਿੰਘ ਨੇ ਬਣਵਾਈ ਸੀ। ਗੁਰਦੁਆਰਾ ਸਾਹਿਬ ਦੇ ਨਾਲ ਹੀ ਇਕ ਸਰੋਵਰ ਹੈ ਜਿਸ ਨੂੰ 'ਗੰਗਸਰ' ਕਿਹਾ ਜਾਂਦਾ ਹੈ। ਇਸ ਸਥਾਨ ਉੱਪਰ ਸੰਗਤਾਂ ਦੀ ਭਾਰੀ ਸ਼ਰਧਾ ਹੈ।

ਗੁਰੂ ਘਰ ਦੇ ਸ਼ਰਧਾਲੂ ਸਿੱਖ ਚੌਧਰੀ ਤਿਲੋਕੇ ਦੇ ਵੰਸ਼ਜਾਂ ਨੇ ਸਿੱਖ ਰਿਆਸਤਾਂ ਕਾਇਮ ਕੀਤੀਆਂ। ਇਨ੍ਹਾਂ ਵਿੱਚੋਂ ਚੌਧਰੀ ਗੁਰਦਿੱਤ ਸਿੰਘ ਨੇ ਬਹੁਤ ਸਾਰਾ ਇਲਾਕਾ ਮੁਗਲ ਸਰਕਾਰ ਤੋਂ ਖੋਹ ਕੇ ਆਪਣੀ ਜਾਗੀਰ ਵਿਚ ਸ਼ਾਮਲ ਕੀਤਾ। ਸਰਹਿੰਦ ਦੇ ਸੂਬੇਦਾਰ ਜੈਨ ਖਾਂ ਨੂੰ ਮਾਰ ਕੇ ਸਰਹਿੰਦ ਫਤਿਹ ਕਰਨ ਤੋਂ ਬਾਅਦ ਸ. ਗੁਰਦਿੱਤ ਸਿੰਘ ਦੇ ਪੋਤਰੇ ਸ. ਹਮੀਰ ਸਿੰਘ ਦੇ ਹਿੱਸੇ ਅਮਲੋਹ ਅਤੇ ਰੋੜੀ ਦਾ ਇਲਾਕਾ ਆਇਆ ਅਤੇ ਇਸ ਨੇ ਨਾਭਾ ਰਿਆਸਤ ਕਾਇਮ ਕੀਤੀ। ਦਸੰਬਰ ੧੭੮੩ ਈ: ਵਿਚ ਰਾਜਾ ਹਮੀਰ ਸਿੰਘ ਦੀ ਮੌਤ ਤੋਂ ਬਾਅਦ ਉਸ ਦੇ ਅੱਠ ਸਾਲ ਦੇ ਪੁੱਤਰ ਰਾਜਾ ਜਸਵੰਤ ਸਿੰਘ ਨੂੰ ਰਿਆਸਤ ਦਾ ਕਾਰੋਬਾਰ ਸੰਭਾਲ ਲਈ ਦਿੱਤਾ ਗਿਆ। ਉਸ ਦੇ ਬਾਲਗ ਹੋਣ ਤਕ ਉਸ ਦੀ ਮਤਰੇਈ ਮਾਂ ਰਾਣੀ ਦੇਸਾਂ ਰਾਜ-ਪ੍ਰਬੰਧ ਚਲਾਉਂਦੀ ਰਹੀ। ਇਸੇ ਸਮੇਂ ਦੌਰਾਨ ਅੰਗਰੇਜ਼ਾਂ ਦਾ ਪ੍ਰਭਾਵ ਪੰਜਾਬ ਵਿਚ ਵਧਦਾ ਗਿਆ। ਇਹ ਰਿਆਸਤਾਂ ਦੂਹਰੀ ਮਾਰ ਥੱਲੇ ਆ ਗਈਆਂ। ਇਕ ਪਾਸੇ ਤਾਂ ਅੰਗਰੇਜ਼ ਇਨ੍ਹਾਂ ਨੂੰ ਆਪਣੇ ਅਧੀਨ ਕਰਨ ਲਈ ਪੂਰਾ ਜ਼ੋਰ ਲਾ ਰਹੇ ਸਨ ਦੂਸਰੇ ਪਾਸੇ ਮਹਾਰਾਜਾ ਰਣਜੀਤ ਸਿੰਘ ਇਨ੍ਹਾਂ ਨੂੰ ਸਿੱਖ ਰਾਜ ਵਿਚ ਮਿਲਾਉਣ ਦੀ ਇੱਛਾ ਰੱਖਦੇ ਸਨ। ਮਾਈ ਦੇਸਾਂ ਨੇ ਸੋਚ ਵਿਚਾਰ ਕੇ ੧੮੦੯ ਈ: ਵਿਚ ਅੰਗਰੇਜ਼ਾਂ ਦੀ ਸਰਪ੍ਰਸਤੀ ਹਾਸਲ ਕਰ ਲਈ। ੨੨ ਮਈ ੧੮੪੦ ਈ: ਵਿਚ ਰਾਜਾ ਜਸਵੰਤ ਸਿੰਘ ਦੀ ਮੌਤ ਹੋ ਗਈ ਅਤੇ ਰਾਜ-ਪ੍ਰਬੰਧ ਉਸ ਦੇ ਪੁੱਤਰ ਸ. ਦੇਵਿੰਦਰ ਸਿੰਘ ਗੱਦੀ 'ਤੇ ਬੈਠਿਆ। ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਅੰਗਰੇਜ਼ਾਂ ਨੇ ਆਪਣਾ ਪੂਰਾ ਜ਼ੋਰ ਸਿੱਖ ਰਾਜ ਨੂੰ ਆਪਣੇ ਅਧੀਨ ਕਰਨ ਲਈ ਲਗਾ ਦਿੱਤਾ। ਰਾਜਾ ਜਸਵੰਤ ਸਿੰਘ ਨੇ ਆਪਣੀ ਹਮਦਰਦੀ ਸਿੱਖ ਰਾਜ ਨਾਲ ਪ੍ਰਗਟ ਕੀਤੀ ਜਿਸ ਦੇ ਫਲਸਰੂਪ ਆਪ ਨੂੰ ਅੰਗਰੇਜ਼ਾਂ ਵੱਲੋਂ ਗੱਦੀਓਂ ਲਾਹ ਕੇ ਪੰਜਾਹ ਹਜ਼ਾਰ ਦੀ ਪੈਨਸ਼ਨ ਦੇ

** ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ।*

ਕੇ ਮਥੁਰਾ ਭੇਜ ਦਿੱਤਾ ਗਿਆ ਅਤੇ ਰਿਆਸਤ ਦਾ ਚੌਥਾ ਹਿੱਸਾ ਜ਼ਬਤ ਕਰ ਲਿਆ ਗਿਆ। ਜਨਵਰੀ ੧੮੪੭ ਈ: ਵਿਚ ਰਾਜਾ ਦੇਵਿੰਦਰ ਸਿੰਘ ਦੇ ਨਾਬਾਲਗ ਪੁੱਤਰ ਟਿੱਕਾ ਭਰਪੂਰ ਸਿੰਘ ਨੂੰ ਗੱਦੀ 'ਤੇ ਬਿਠਾ ਕੇ ਤਿੰਨ ਅਧਿਕਾਰੀਆਂ ਦੀ ਕੌਂਸਲ ਬਣਾ ਦਿੱਤੀ ਗਈ। ਰਾਜਾ ਭਰਪੂਰ ਸਿੰਘ ਦੀ ਮੌਤ ਤੋਂ ਬਾਅਦ ਉਸ ਦਾ ਭਰਾ ਭਗਵਾਨ ਸਿੰਘ ਗੱਦੀ ਦਾ ਵਾਰਿਸ ਬਣਿਆ। ਭਗਵਾਨ ਸਿੰਘ ਬੇ-ਔਲਾਦ ਮਰ ਗਿਆ ਇਸ ਲਈ ਬਡਰੁੱਖਾਂ ਸ਼ਾਖਾ ਦੇ ਸ. ਸੁੱਖਾ ਸਿੰਘ ਦੇ ਪੁੱਤਰ ਸ. ਹੀਰਾ ਸਿੰਘ ਨੂੰ ਰਾਜ-ਗੱਦੀ ਦੇ ਵਾਰਿਸ ਸਮਝਦਿਆਂ ਰਾਜ-ਪ੍ਰਬੰਧ ਦਿੱਤਾ ਗਿਆ। ਨਾਭਾ ਪਤੀ ਮਹਾਰਾਜਾ ਹੀਰਾ ਸਿੰਘ ਅਤੇ ਰਾਣੀ ਜਸਮੇਰ ਕੌਰ ਦੇ ਘਰ ਰਾਜਕੁਮਾਰ ਰਿਪੁਦਮਨ ਸਿੰਘ ਦਾ ਜਨਮ ਹੀਰਾ ਮਹਲ ਨਾਭਾ ਵਿਖੇ ੪ ਮਾਰਚ, ੧੮੮੩ ਈ: ਨੂੰ ਹੋਇਆ ਸੀ। ਰਾਜਕੁਮਾਰ ਦਾ ਪਾਲਣ-ਪੋਸ਼ਣ ਬਹੁਤ ਚੰਗੇ ਢੰਗ ਨਾਲ ਕੀਤਾ ਗਿਆ। ਇਸ ਦੀ ਸਿੱਖਿਆ ਪ੍ਰਾਪਤੀ ਲਾਲਾ ਬਿਸ਼ਨ ਦਾਸ ਅਤੇ ਭਾਈ ਕਾਨ੍ਹ ਸਿੰਘ ਦੇ ਸਪੁਰਦ ਕੀਤੀ ਗਈ ਸੀ। ਇਨ੍ਹਾਂ ਤੋਂ ਇਲਾਵਾ ਬਾਬਾ ਅਤਰ ਸਿੰਘ ਜੀ ਮਸਤੂਆਣਾ ਵਾਲੇ ਵੀ ਆਪ ਜੀ ਨੂੰ ਗਿਆਨ ਨਾਲ ਭਰਪੂਰ ਕਰਦੇ ਰਹਿੰਦੇ ਸਨ। ਰਾਜਕੁਮਾਰ ਰਿਪੁਦਮਨ ਸਿੰਘ ਦਾ ਅਨੰਦ-ਕਾਰਜ ੧੯੦੧ ਈ: ਵਿਚ ਸ. ਗੁਰਦਿਆਲ ਸਿੰਘ (ਮਾਨ) ਦੀ ਪੁੱਤਰੀ ਬੀਬੀ ਜਗਦੀਸ਼ ਕੌਰ ਨਾਲ ਹੋਇਆ। ਸੰਨ ੧੯੦੬ ਈ: ਵਿਚ ਇਨ੍ਹਾਂ ਨੂੰ ੨ ਸਾਲ ਲਈ ਗਵਰਨਰ ਜਨਰਲ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਾਇਆ ਗਿਆ। ਇਸ ਦੌਰਾਨ ਆਪ ਨੇ ਆਨੰਦ ਮੈਰਿਜ ਬਿੱਲ ਪਾਸ ਕਰਵਾਉਣ ਲਈ ਤਿਆਰ ਕਰਵਾਇਆ। ਕੌਂਸਲ ਵਿਚ ਆਪ ਨੇ ਸਦਾ ਹੀ ਆਪਣੀ ਕੌਮ ਅਤੇ ਦੇਸ਼ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ। ਇਨ੍ਹਾਂ ਦੇ ਘਰ ੮ ਅਕਤੂਬਰ, ੧੯੦੮ ਈ: ਨੂੰ ਪੁੱਤਰੀ ਅਮਰ ਕੌਰ ਨੇ ਜਨਮ ਲਿਆ।

੨੫ ਦਸੰਬਰ, ੧੯੧੧ ਈ: ਨੂੰ ਮਹਾਰਾਜ ਹੀਰਾ ਸਿੰਘ ਦਾ ਦੇਹਾਂਤ ਹੋ ਗਿਆ। ਇਸ ਸਮੇਂ ਰਾਜਕੁਮਾਰ ਰਿਪੁਦਮਨ ਸਿੰਘ ਫਰਾਂਸ ਵਿਚ ਸੀ। ਦੇਸ਼ ਵਾਪਸ ਪਰਤਣ 'ਤੇ ੨੪ ਜਨਵਰੀ, ੧੯੧੨ ਈ: ਨੂੰ ਇਨ੍ਹਾਂ ਨੂੰ ਰਾਜ ਸਿੰਘਾਸਨ 'ਤੇ ਬਿਠਾਉਣ ਲਈ ਤਾਜਪੋਸ਼ੀ ਕੀਤੀ ਗਈ। ਇਸ ਰਸਮ ਨੂੰ ਆਪ ਨੇ ਸਿੱਖ ਮਰਯਾਦਾ ਅਨੁਸਾਰ ਕੀਤਾ ਅਤੇ ਕਿਸੇ ਵੀ ਅੰਗਰੇਜ਼ ਅਧਿਕਾਰੀ ਨੂੰ ਨਹੀਂ ਬੁਲਾਇਆ। ਅੰਗਰੇਜ਼ ਸਰਕਾਰ ਨੇ ਇਸ ਦਾ ਭਾਰੀ ਗੁੱਸਾ ਕੀਤਾ। ਸੰਨ ੧੯੧੪ ਈ: ਵਿਚ ਜਦੋਂ ਅੰਗਰੇਜ਼ ਸਰਕਾਰ ਨੇ ਇਨ੍ਹਾਂ ਤੋਂ ਜੰਗ ਲਈ ਫੌਜ ਮੰਗੀ ਤਾਂ ਇਨ੍ਹਾਂ ਨੇ ਫੌਜ ਭੇਜਣ ਤੋਂ ਨਾਂਹ ਕਰ ਦਿੱਤੀ। ਅੰਗਰੇਜ਼ ਸਰਕਾਰ ਦੇ ਸਿਆਸੀ ਭਗੌੜੇ ਵੀ ਨਾਭਾ ਰਿਆਸਤ ਵਿਚ ਆ ਪਨਾਹ ਲੈਂਦੇ ਸਨ। ਮਹਾਰਾਜਾ ਨਾਭਾ ਵੱਲੋਂ ਪਰਿੰਸ ਆਫ਼ ਵੇਲਜ਼ ਦਾ ਸਨਮਾਨ ਨਾ ਕਰਨ ਆਦਿ ਕਰਕੇ ਅੰਗਰੇਜ਼ਾਂ ਵੱਲੋਂ ਅੰਦਾਜ਼ਾ ਲਗਾਇਆ ਗਿਆ ਕਿ ਮਹਾਰਾਜਾ ਰਿਪੁਦਮਨ ਸਿੰਘ ਬਾਗੀ ਰੁਚੀ ਰੱਖਦਾ ਹੈ। ਅੰਗਰੇਜ਼ ਸਰਕਾਰ ਨੇ ਇਹ ਵੀ ਮਤਾ ਪਾਸ ਕਰ ਦਿੱਤਾ ਕਿ ਜਿਸ ਰਾਜੇ ਜਾਂ ਰਿਆਸਤ ਦੇ ਮਾਲਕ ਦੀ ਮੌਤ ਬਿਨਾਂ ਕਿਸੇ ਪੁੱਤਰ ਦੇ ਹੋਵੇਗੀ ਉਸ ਰਿਆਸਤ ਦਾ

ਸਾਰਾ ਪ੍ਰਬੰਧ ਅੰਗਰੇਜ਼ ਸਰਕਾਰ ਅਧੀਨ ਆ ਜਾਏਗਾ। ਰਾਜਕੁਮਾਰ ਰਿਪੁਦਮਨ ਸਿੰਘ ਨੇ ਸੰਨ ੧੯੧੮ ਈ: ਵਿਚ ਮੇਜਰ ਪ੍ਰੇਮ ਸਿੰਘ ਗਰੇਵਾਲ ਰਾਇਪੁਰੀਆ ਦੀ ਪੁੱਤਰੀ ਬੀਬੀ ਸਰੋਜਨੀ ਦੇਵੀ ਨਾਲ ਦੂਜੀ ਸ਼ਾਦੀ ਕਰ ਲਈ ਜਿਸ ਤੋਂ ਇਨ੍ਹਾਂ ਦੇ ਘਰ ੨੨ ਸਤੰਬਰ, ੧੯੧੯ ਈ: ਨੂੰ ਪੁੱਤਰ ਟਿੱਕਾ ਪ੍ਰਤਾਪ ਸਿੰਘ ਦਾ ਜਨਮ ਹੋਇਆ। ਅੰਗਰੇਜ਼ ਸਰਕਾਰ ਨੂੰ ਗਦਰੀਆਂ ਨਾਲ ਮਹਾਰਾਜਾ ਦੀ ਹਮਦਰਦੀ ਦੀਆਂ ਰਿਪੋਰਟਾਂ ਪਹੁੰਚਣੀਆਂ ਸ਼ੁਰੂ ਹੋ ਗਈਆਂ। ਸਿੱਖ ਗੁਰਦੁਆਰਾ ਸੁਧਾਰ ਲਹਿਰ ਅਤੇ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਵੀ ਮਹਾਰਾਜਾ ਰਿਪੁਦਮਨ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਆਪ ਨੇ ਕਾਲੀ ਪੱਗ ਬੰਨ ਕੇ ਸਰਕਾਰੀ ਪੱਧਰ 'ਤੇ ਮਾਤਮ ਵੀ ਮਨਾਇਆ।

ਪਟਿਆਲਾ ਅੰਤੇ ਨਾਭਾ ਰਿਆਸਤ ਦਾ ਆਪਸੀ ਝਗੜਾ ਹੋ ਗਿਆ। ਅੰਗਰੇਜ਼ਾਂ ਨੂੰ ਆਪਣਾ ਬਦਲਾ ਲੈਣ ਦਾ ਮੌਕਾ ਮਿਲ ਗਿਆ। ਸੰਨ ੧੯੨੨ ਈ: ਵਿਚ ਹਾਈਕੋਰਟ ਦੇ ਇਕ ਜੱਜ ਤੋਂ ਪੜਤਾਲ ਕਰਵਾਈ ਗਈ। ਅੰਗਰੇਜ਼ਾਂ ਦੀ ਸ਼ਹਿ 'ਤੇ ਜੱਜ ਨੇ ਰਿਪੋਰਟ ਵਿਚ ਮਹਾਰਾਜਾ ਨਾਭਾ ਨੂੰ ਦੋਸ਼ੀ ਕਰਾਰ ਦੇ ਦਿੱਤਾ। ਜੁਲਾਈ ੧੯੨੩ ਈ: ਨੂੰ ਮਹਾਰਾਜੇ ਨੂੰ ਨਾਭੇ ਦੀ ਰਾਜਗੱਦੀ ਛੱਡ ਕੇ ਗੁਜ਼ਾਰਾ ਭੱਤਾ ਲੈਣ ਲਈ ਮਜ਼ਬੂਰ ਕੀਤਾ ਗਿਆ। ਇਸ ਕਾਰਵਾਈ ਲਈ ਮਹਾਰਾਜੇ ਤੋਂ ਜ਼ਬਰਦਸਤੀ ਦਸਤਖ਼ਤ ਵੀ ਕਰਵਾ ਲਏ ਗਏ ਅਤੇ ਤਿੰਨ ਲੱਖ ਰੁਪਏ ਸਲਾਨਾ ਪੈਨਸ਼ਨ ਦੇ ਕੇ ਤੁਰੰਤ ਕਾਰ ਵਿਚ ਬਿਠਾ ਕੇ ਦੇਹਰਾਦੂਨ ਭੇਜ ਦਿੱਤਾ ਗਿਆ। ਉਨ੍ਹਾਂ ਨੂੰ ਕਿਸੇ ਨਾਲ ਕੋਈ ਗੱਲ ਕਰਨ ਜਾਂ ਮਿਲਣ ਦਾ ਮੌਕਾ ਵੀ ਨਾ ਦਿੱਤਾ ਗਿਆ। ਰਿਆਸਤ ਦੇ ਪ੍ਰਬੰਧ ਲਈ ਅੰਗਰੇਜ਼ ਪ੍ਰਬੰਧਕ ਉਗਲਵੀ ਦੀ ਨਿਯੁਕਤੀ ਕਰ ਦਿੱਤੀ ਗਈ ਅਤੇ ਕੁਝ ਸਮੇਂ ਬਾਅਦ ਇਨ੍ਹਾਂ ਦੀ ਜਗ੍ਹਾ 'ਤੇ ਵਿਲਸਨ ਨੂੰ ਨਿਯੁਕਤ ਕਰ ਦਿੱਤਾ ਗਿਆ। ਮਹਾਰਾਜੇ ਨੂੰ ਗੱਦੀ ਤੋਂ ਉਤਾਰਨ ਕਰਕੇ ਸਿੱਖ ਜਗਤ ਵਿਚ ਬਹੁਤ ਗੁੱਸਾ ਅਤੇ ਰੋਸ ਫੈਲ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਗਰੇਜ਼ਾਂ ਦੀ ਧੱਕੇਸ਼ਾਹੀ ਅਤੇ ਮਹਾਰਾਜੇ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਗਈ। ਥਾਂ-ਥਾਂ 'ਤੇ ਜਲਸੇ ਅਤੇ ਜਲੂਸ ਕੱਢੇ ਗਏ। ੯ ਸਤੰਬਰ, ੧੯੨੩ ਨੂੰ 'ਨਾਭਾ ਦਿਵਸ' ਵਜੋਂ ਮਨਾਉਣ ਦਾ ਫੈਸਲਾ ਕੀਤਾ ਗਿਆ। ਨਾਭੇ ਦੀਆਂ ਸੰਗਤਾਂ ਵੱਲੋਂ ਦੇਸ਼ ਭਰ ਦੇ ਗੁਰਦੁਆਰਾ ਸਾਹਿਬਾਨ ਵਿਚ ਨਿਰੰਤਰ ਸ੍ਰੀ ਅਖੰਡ ਪਾਠ ਸਾਹਿਬ ਕਰਨ ਦਾ ਕੰਮ ਅਰੰਭ ਕੀਤਾ ਗਿਆ। ਅੰਗਰੇਜ਼ ਸਰਕਾਰ ਨੇ ਸਿੰਘਾਂ ਦੇ ਇਨ੍ਹਾਂ ਸਮਾਗਮਾਂ ਨੂੰ ਰੋਕਣ ਲਈ ਮੁਖੀ ਸਿੰਘਾਂ ਨੂੰ ਗ੍ਰਿਫ਼ਤਾਰ ਕਰਨਾ ਸ਼ੁਰੂ ਕਰ ਦਿੱਤਾ। ਨਾਭੇ ਦੇ ਮੁਖੀ ਜਥੇਦਾਰ ਸ. ਊਧਮ ਸਿੰਘ ਅਤੇ ਸ. ਹੀਰਾ ਸਿੰਘ ਨੂੰ ਨਾਭੇ ਤੋਂ ਅਮਲੋਹ ਰਸਤੇ ਵਿਚ ਆਉਂਦਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪੰਜਾਬ ਵਿਚ ਜਿੱਥੇ-ਜਿੱਥੇ ਵੀ ਮਹਾਰਾਜਾ ਨਾਭਾ ਦੀ ਵਾਪਸੀ ਦੀ ਮੰਗ ਲਈ ਪਾਠ ਅਤੇ ਦੀਵਾਨ ਰੱਖੇ ਗਏ ਸਨ ਪੁਲਿਸ ਨੇ ਉਨ੍ਹਾਂ ਪਿੰਡਾਂ ਦੀ ਘੇਰਾਬੰਦੀ ਕਰ ਕੇ ਸਿੱਖਾਂ ਦੇ ਜਾਣ 'ਤੇ ਪਾਬੰਦੀ ਲਗਾ ਦਿੱਤੀ। ਇਸੇ ਸਬੰਧ ਵਿਚ ਖੰਨਾ ਨੇੜੇ ਪਿੰਡ

ਸਲਾਣਾ ਵਿਖੇ ਵੀ ਦੀਵਾਨ ਅਤੇ ਪਾਠ ਰੱਖੇ ਜਾਣ ਦਾ ਫੈਸਲਾ ਕੀਤਾ ਗਿਆ। ਪੁਲਿਸ ਨੂੰ ਪਤਾ ਲੱਗਣ 'ਤੇ ਸਿੰਘਾਂ ਦੀ ਫੜੋ-ਫੜੀ ਸ਼ੁਰੂ ਹੋ ਗਈ। ਦੀਵਾਨ ਦੀ ਤਾਰੀਖ਼ ਤੋਂ ਦੋ ਦਿਨ ਪਹਿਲਾਂ ਰਾਤ ਨੂੰ ਪੁਲਿਸ ਅਤੇ ਫੌਜ ਦੇ ੨੫੦ ਦੇ ਲੱਗਭਗ ਸਿਪਾਹੀਆਂ ਨੇ ਪਿੰਡ ਨੂੰ ਘੇਰ ਲਿਆ ਅਤੇ ਅਫਸਰ ਵੀ ਪਹੁੰਚ ਗਏ। ਅਮਲੋਹ ਤਹਿਸੀਲ ਦੇ ਸਾਰੇ ਪਿੰਡਾਂ ਦੇ ਨੰਬਰਦਾਰ, ਚੌਂਕੀਦਾਰ, ਜੈਲਦਾਰ, ਪਟਵਾਰੀ, ਇਕੱਠੇ ਕਰ ਲਏ ਗਏ। ਪੁਲਿਸ ਦੇ ਚੀਫ਼ ਅਫ਼ਸਰ ਨੱਥੂ ਰਾਮ, ਛੱਜੂ ਸਿੰਘ ਨਾਜ਼ਮ ਅਮਲੋਹ, ਨਾਇਬ ਸ਼ਿਵਦੇਵ ਸਿੰਘ ਅਤੇ ਤਹਿਸੀਲਦਾਰ ਵੀ ਪਿੰਡ ਵਿਚ ਪਹੁੰਚ ਗਏ। ਰਾਤੋ-ਰਾਤ ਪਿੰਡ ਦੇ ਦੁਆਲੇ ਤੰਬੂ ਲੱਗ ਗਏ ਅਤੇ ਛਾਉਣੀ ਦਾ ਨਜ਼ਾਰਾ ਪੇਸ਼ ਕਰਨ ਲੱਗੇ। ਪਿੰਡ ਨੂੰ ਆਉਣ ਵਾਲੇ ਸਾਰੇ ਰਸਤੇ ਬੰਦ ਕਰ ਦਿੱਤੇ ਗਏ। ਪਿੰਡ ਦੇ ਆਲੇ-ਦੁਆਲੇ ਚਾਰ ਮੀਲ ਤਕ ਪੂਰੀ ਨਾਕਾਬੰਦੀ ਕਰ ਦਿੱਤੀ ਗਈ ਤਾਂ ਕਿ ਪਿੰਡ ਵਿਚ ਕੋਈ ਵੀ ਅਕਾਲੀ ਦਾਖ਼ਲ ਨਾ ਹੋ ਸਕੇ। ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਲੱਗਭਗ ੬੦ ਮੈਂਬਰ ੧੩-੧੪ ਅਕਤੂਬਰ, ੧੯੨੩ ਨੂੰ ਗ੍ਰਿਫਤਾਰ ਕਰ ਲਏ।

ਜੈਤੋ ਦੇ ਸਥਾਨਕ ਨਿਵਾਸੀਆਂ ਵੱਲੋਂ ਇਕੱਠੇ ਹੋ ਕੇ ੧੪ ਸਤੰਬਰ, ੧੯੨੩ ਈ: ਨੂੰ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਖੇ ਸ੍ਰੀ ਅਖੰਡਪਾਠ ਸਾਹਿਬ ਅਰੰਭ ਕੀਤੇ ਗਏ। ਸਰਕਾਰ ਨੇ ਪੁਲਿਸ ਭੇਜ ਕੇ ਅਖੰਡਪਾਠ ਸਾਹਿਬ ਕਰਨ ਲਈ ਆਏ ਪਿੰਡ ਮੌੜ ਦੇ ਗ੍ਰੰਥੀ ਸਾਹਿਬ ਗਿਆਨੀ ਇੰਦਰ ਸਿੰਘ ਨੂੰ ਧੱਕੇ ਨਾਲ ਗ੍ਰਿਫ਼ਤਾਰ ਕਰ ਲਿਆ ਅਤੇ ਗੁਰਦੁਆਰਾ ਸਾਹਿਬ ਵਿਚ ਕਿਸੇ ਦੇ ਵੀ ਪ੍ਰਵੇਸ਼ 'ਤੇ ਪਾਬੰਦੀ ਲਗਾ ਦਿੱਤੀ ਗਈ। ਸਤੰਬਰ ਮਹੀਨੇ ਵਿਚ ਫੇਰ ਤੋਂ ਅਖੰਡਪਾਠ ਸਾਹਿਬ ਪ੍ਰਕਾਸ਼ ਕਰਵਾਏ ਗਏ। ਪੁਲਿਸ ਵੱਲੋਂ ਅਖੰਡ-ਪਾਠ ਕਰ ਰਹੇ ਗ੍ਰੰਥੀ ਸਿੰਘ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਤੋਂ ਉਠਾ ਕੇ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਨਾਲ ਸ੍ਰੀ ਅਖੰਡਪਾਠ ਸਾਹਿਬ ਭੰਗ ਹੋ ਗਿਆ। ਅੰਗਰੇਜ਼ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਲੋਕਾਂ ਵਿਚ ਭਾਰੀ ਗੁੱਸਾ ਭਰ ਗਿਆ ਅਤੇ ਸਿੱਖਾਂ ਨੇ ਇਸ ਧੱਕੇਸ਼ਾਹੀ ਵਿਰੁੱਧ ਮੋਰਚਾ ਲਗਾ ਦਿੱਤਾ। ਇਸ ਮੋਰਚੇ ਦਾ ਉਦੇਸ਼ ਸੀ ਕਿ ਜੈਤੋ ਜਾ ਕੇ ਸ੍ਰੀ ਅਖੰਡਪਾਠ ਸਾਹਿਬ ਫਿਰ ਤੋਂ ਅਰੰਭ ਕੀਤਾ ਜਾਵੇ। ੨੫ ਸਤੰਬਰ, ੧੯੨੩ ਈ: ਤੋਂ ਹਰ ਰੋਜ਼ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ੨੫-੨੫ ਸਿੰਘਾਂ ਦਾ ਜਥਾ ਜਾਣਾ ਸ਼ੁਰੂ ਹੋ ਗਿਆ। ਇਨ੍ਹਾਂ ਸਿੰਘਾਂ ਨੂੰ ਪੁਲਿਸ ਵੱਲੋਂ ਪਕੜ ਕੇ ਰਾਜਸਥਾਨ ਦੇ ਦੂਰ-ਦੁਰਾਡੇ ਜੰਗਲਾਂ ਵਿਚ ਵਿਚ ਛੱਡ ਦਿੱਤਾ ਜਾਂਦਾ ਸੀ। ਇਸ ਮੋਰਚੇ ਵਿਚ ਭਾਗ ਲੈਣ ਵਾਲੇ ਸਿੰਘਾਂ ਨੂੰ ਭਾਂਤ-ਭਾਂਤ ਦੇ ਸਰੀਰਿਕ ਕਸ਼ਟ ਦਿੱਤੇ ਜਾਂਦੇ, ਬਹੁਤ ਸਾਰਿਆਂ ਦੀਆਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ। ਬਹੁਤ ਸਾਰੇ ਸਿੰਘਾਂ ਨੂੰ ਸੱਤ ਸਾਲ ਤੋਂ ਚੌਦਾਂ ਸਾਲ ਤਕ ਦੀਆਂ ਲੰਮੀਆਂ ਸਜ਼ਾਵਾਂ ਦਿੱਤੀਆਂ ਗਈਆਂ। ਨਾਭੇ ਦੀ ਜੇਲ੍ਹ ਵਿਚ ਬਹੁਤ ਤਸੀਹੇ ਦਿੱਤੇ ਜਾਂਦੇ ਜਿਸ ਬਾਰੇ ਇਕ ਕਿਤਾਬਚਾ "ਮਾਂ ਪੁੱਤ ਦੇ ਸਵਾਲ" ਵੀ ਛਪਿਆ ਸੀ। ਇਸ

ਵਿਚ ਮਾਂ ਆਪਣੇ ਪੁੱਤ ਨੂੰ ਕਹਿੰਦੀ ਹੈ:

"ਬੱਚਿਆਂ ਵੇ ਨਾਭੇ ਨੂੰ ਨਾ ਜਾਈਂ, ਲਾਲ ਵੇ ਉੱਥੇ ਮਾਰ ਡਾਂਗਾਂ ਦੀ ਪੈਂਦੀ।
ਨਾਭੇ ਨੇ ਕਸਾਈ ਵੱਸਦੇ ਉੱਥੇ ਖੱਲ ਲਾਹੁਣਗੇ ਤੇਰੀ।
ਨਾਭੇ ਨੂੰ ਨਾ..."

ਬੱਚਾ ਮਾਂ ਨੂੰ ਜਵਾਬ ਦਿੰਦਾ ਹੈ:

"ਅੰਮੀਏ ਮੈਂ ਨਾਭੇ ਨੂੰ ਜ਼ਰੂਰ ਜਾਵਾਂਗਾ, ਭਾਵੇਂ ਸਿਰ ਲੱਥ ਜਾਏ ਮੇਰਾ।"

ਇਸ ਵੇਲੇ ਨਾਭਾ ਰਿਆਸਤ ਦਾ ਪ੍ਰਬੰਧ ਮਿ. ਵਿਲਸਨ ਜਾਨਸਟਨ ਅੰਗਰੇਜ਼ ਕਰ ਰਿਹਾ ਸੀ। ਜੈਤੋ ਵਿਚ ਸਿੱਖਾਂ 'ਤੇ ਹੋ ਰਹੇ ਜ਼ੁਲਮ ਨੂੰ ਦੇਖਣ ਪੰਡਤ ਜਵਾਹਰ ਲਾਲ ਨਹਿਰੂ, ਪ੍ਰੋ. ਜੀ.ਟੀ. ਗਿਡਵਾਨੀ ਅਤੇ ਮਿ. ਕੇ. ਸਨਤਾਨਮ ਜੈਤੋ ਪੁੱਜੇ ਤਾਂ ਇਨ੍ਹਾਂ ਨੂੰ ਵੀ ਗ੍ਰਿਫਤਾਰ ਕਰ ਕੇ ਜੇਲ੍ਹ ਦੀ ਕਾਲ-ਕੋਠੜੀ ਵਿਚ ਬੰਦ ਕਰ ਦਿੱਤਾ ਗਿਆ ਅਤੇ ਮੁਕੱਦਮਾ ਚਲਾ ਕੇ ਢਾਈ ਸਾਲ ਦੀ ਕੈਦ ਕਰ ਦਿੱਤੀ ਗਈ। ਪੰਡਤ ਜਵਾਹਰ ਲਾਲ ਨਹਿਰੂ ਅਤੇ ਸਨਤਾਨਮ ਨੂੰ ਨਾਭਾ ਵਿਚ ਐਜੀਟੇਸ਼ਨ ਦੇ ਦੌਰਾਨ ਨਾ ਆਉਣ ਦੀ ਹਦਾਇਤ ਕੀਤੀ ਜੋ ਉਨ੍ਹਾਂ ਨੇ ਮੰਨ ਲਈ ਅਤੇ ਇਨ੍ਹਾਂ ਨੂੰ ਛੱਡ ਦਿੱਤਾ ਗਿਆ। ਪ੍ਰੋ. ਜੀ. ਟੀ. ਗਿਡਵਾਨੀ ਨੇ ਸ਼ਰਤ ਨਾ ਮੰਨੀ ਅਤੇ ਉਹ ਚਾਰ ਸਾਲ ਕੈਦ ਕੱਟਣ ਤੋਂ ਬਾਅਦ ਦੂਸਰੇ ਕੈਦੀਆਂ ਨਾਲ ਹੀ ਰਿਹਾਅ ਹੋਇਆ।

ਜ਼ਿਲ੍ਹਾ ਲੁਧਿਆਣਾ ਦੇ ਮਾਦਪੁਰ ਪਿੰਡ ਦੇ ਭਾਈ ਰਣ ਸਿੰਘ ਜੀ ਨੇ ਵੀ ਆਪਣੇ ਪਰਵਾਰ ਸਮੇਤ ਸ੍ਰੀ ਅੰਮ੍ਰਿਤਸਰ ਜਾ ਕੇ ਸ਼ਹੀਦੀ ਜਥਿਆਂ ਵਿਚ ਜਾਣ ਲਈ ਆਪਣੇ ਪਰਵਾਰ ਦਾ ਨਾਂ ਦਰਜ ਕਰਨ ਲਈ ਬੇਨਤੀ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਉਨ੍ਹਾਂ ਦਾ ਜਜ਼ਬਾ ਦੇਖ ਕੇ ਉਨ੍ਹਾਂ ਦਾ ਨਾਂ ਜਥੇ ਵਿਚ ਸ਼ਾਮਲ ਕਰ ਲਿਆ ਪਰ ਪਰਵਾਰ ਨੂੰ ਵਾਪਸ ਪਿੰਡ ਭੇਜ ਦਿੱਤਾ। ਆਪ ਜੀ ਨੇ ਚੌਥੇ ਸ਼ਹੀਦੀ ਜਥੇ ਵਿਚ ਜਾਣਾ ਸੀ। ਫੇਰ ੫੦੦-੫੦੦ ਸਿੰਘਾਂ ਦੇ ਜਥੇ ਜਾਣੇ ਸ਼ੁਰੂ ਹੋ ਗਏ। ੫੦੦ ਸਿੰਘਾਂ ਦਾ ਪਹਿਲਾ ਜਥਾ ੯ ਫਰਵਰੀ ੧੯੨੪ ਈ: ਨੂੰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਇਆ। ਇਹ ਜਥਾ ਪੜਾਅ-ਦਰ-ਪੜਾਅ ਪੈਦਲ ਮਾਰਚ ਕਰਦਾ ੨੧ ਫਰਵਰੀ ਨੂੰ ਜੈਤੋ ਪੁੱਜਾ। ਜਦੋਂ ਇਹ ਜਥਾ ਟਿੱਬੀ ਸਾਹਿਬ ਵਾਲੇ ਥਾਂ 'ਤੇ ਪਹੁੰਚਿਆਂ ਤਾਂ ਫੌਜ ਵੱਲੋਂ ਤਿੰਨ ਪਾਸੇ ਤੋਂ ਘੇਰਾ ਪਾ ਲਿਆ ਗਿਆ, ਅੰਗਰੇਜ਼ ਅਫ਼ਸਰ ਵਿਲਸਨ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਗੋਲੀਬਾਰੀ ਸ਼ੁਰੂ ਹੋ ਗਈ। ਸ਼ਹੀਦੀ ਜਥੇ ਦੇ ਸਿੰਘ ਬੇਖੌਫ ਗੁਰਦੁਆਰਾ ਸਾਹਿਬ ਵੱਲ ਵਧਦੇ ਜਾ ਰਹੇ ਸਨ। ਜਥੇ ਵਿਚ ਸ਼ਾਮਲ ਇਕ ਬੀਬੀ ਦੀ ਗੋਦੀ ਵਿਚ ਛੋਟਾ ਬੱਚਾ ਸੀ। ਉਹ ਬੱਚਾ ਫੌਜ ਦੀ ਗੋਲੀ ਨਾਲ ਸ਼ਹੀਦੀ ਪਾ ਗਿਆ। ਮਾਂ ਬੱਚੇ ਦੇ ਸ਼ਹੀਦ ਹੋਣ 'ਤੇ ਰੋਈ ਕੁਰਲਾਈ ਨਹੀਂ ਬਲਕਿ ਬੱਚੇ ਨੂੰ ਗੋਦੀ ਵਿੱਚੋਂ ਲਾਹ ਕੇ ਉੱਥੇ ਹੀ ਧਰਤੀ 'ਤੇ ਲਿਟਾ ਦਿੱਤਾ ਅਤੇ ਆਪ ਸ਼ਹੀਦ ਹੋਣ ਲਈ ਵਰ੍ਹਦੀ ਗੋਲੀ ਵਿਚ ਅੱਗੇ ਵਧਦੀ ਗਈ। ਇਸ ਗੋਲੀਬਾਰੀ ਵਿਚ ੧੦੦ ਸਿੰਘ ਸ਼ਹੀਦ ਹੋਏ ਅਤੇ

੨੦੦ ਦੇ ਲੱਗਭਗ ਫੱਟੜ ਹੋ ਗਏ। ਗੋਲੀਬਾਰੀ ਤੋਂ ਬਾਅਦ ਵੀ ਪੁਲਿਸ ਕਰਮਚਾਰੀਆਂ ਨੇ ਘੋੜਿਆਂ 'ਤੇ ਸਵਾਰ ਹੋ ਕੇ ਜ਼ਖ਼ਮੀਆਂ 'ਤੇ ਡਾਂਗਾਂ ਨਾਲ ਹਮਲਾ ਕਰ ਦਿੱਤਾ। ਜ਼ਖ਼ਮੀਆਂ ਦੀ ਸਹਾਇਤਾ ਲਈ ਕਿਸੇ ਡਾਕਟਰ ਨੂੰ ਵੀ ਪੁਲਿਸ ਨੇ ਨੇੜੇ ਨਹੀਂ ਜਾਣ ਦਿੱਤਾ। ਜਦੋਂ ਅਫ਼ਸਰਾਂ ਨੇ ਦੇਖਿਆ ਕਿ ਵਰ੍ਹਦੀਆਂ ਗੋਲੀਆਂ ਦਾ ਸਿੰਘਾਂ ਨੂੰ ਕੋਈ ਖ਼ੌਫ਼ ਨਹੀਂ ਤਾਂ ਗੋਲੀਬਾਰੀ ਬੰਦ ਕਰ ਕੇ ਜਥੇ ਨੂੰ ਗ੍ਰਿਫ਼ਤਾਰ ਕਰ ਕੇ ਨਾਭੇ ਬੀੜ ਵਿਚ ਭੇਜ ਦਿੱਤਾ। ਇਨ੍ਹਾਂ ਉੱਪਰ ਮੁਕੱਦਮਾ ਦਾਇਰ ਕੀਤਾ ਗਿਆ ਕਿ ਇਨ੍ਹਾਂ ਨੇ ਪੁਲਿਸ ਉੱਪਰ ਹਮਲਾ ਕੀਤਾ। ਜਿਸ ਕਾਰਨ ਪੁਲਿਸ ਨੂੰ ਮਜ਼ਬੂਰਨ ਗੋਲੀ ਚਲਾਉਣੀ ਪਈ। ਇਨ੍ਹਾਂ ਨੂੰ ਸੱਤ-ਸੱਤ ਸਾਲ ਦੀਆਂ ਲੰਮੀਆਂ ਸਜ਼ਾਵਾਂ ਦਿੱਤੀਆਂ ਗਈਆਂ। ਇਸ ਸਾਕੇ ਨੇ ਸਾਰੇ ਭਾਰਤ ਵਿਚ ਹਾਹਾਕਾਰ ਮਚਾ ਦਿੱਤੀ ਅਤੇ ਥਾਂ ਪਰ ਥਾਂ ਸਰਕਾਰ ਦੀ ਨਿਖੇਧੀ ਹੋਣ ਲੱਗ ਪਈ। ਬੜੇ-ਬੜੇ ਨੇਤਾਵਾਂ ਤੇ ਸੰਸਥਾਵਾਂ ਨੇ ਇਸ ਵਿਚ ਹਿੱਸਾ ਲਿਆ ਅਤੇ ਸਿੱਖਾਂ ਨਾਲ ਹਮਦਰਦੀ ਦਾ ਇਜ਼ਹਾਰ ਕੀਤਾ। ਇਸ ਸਾਕੇ ਦੀ ਖ਼ਬਰ ਸਾਰੇ ਸੰਸਾਰ ਵਿਚ ਫੈਲ ਗਈ ਅਤੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਪੰਜ-ਪੰਜ ਸੌ ਦੇ ਹੋਰ ਜਥੇ ਜੈਤੋ ਵੱਲ ਰਵਾਨਾ ਹੋਣੇ ਸ਼ੁਰੂ ਹੋ ਗਏ।

ਦੂਜਾ ਸ਼ਹੀਦੀ ਜਥਾ ੨੮ ਫਰਵਰੀ, ੧੯੨੪ ਨੂੰ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਲਈ ਰਵਾਨਾ ਹੋਇਆ। ਤੀਜਾ ਜਥਾ ੨੨ ਮਾਰਚ ੧੯੨੪ ਨੂੰ ਜੈਤੋ ਲਈ ਰਵਾਨਾ ਹੋਇਆ। ਚੌਥਾ ਜਥਾ ੨੭ ਮਾਰਚ, ੧੯੨੪ ਨੂੰ ਸ੍ਰੀ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ। ਇਸ ਜਥੇ ਵਿਚ ਭਾਈ ਰਣ ਸਿੰਘ ਜੀ ਵੀ ਸ਼ਾਮਲ ਸਨ। ਇਹ ਜਥਾ ਜਦੋਂ ਲੁਧਿਆਣਾ ਪੁੱਜਾ ਤਾਂ ਓਰਿਐਂਟਲ ਭੁਜੰਗਣ ਆਸ਼ਰਮ ਜਸਪਾਲੋਂ ਦੇ ਮੈਨੇਜਰ ਜੋ ਭਾਈ ਰਣ ਸਿੰਘ ਦੇ ਮਿੱਤਰ ਸਨ ਆਪ ਜੀ ਨੂੰ ਮਿਲਣ ਲਈ ਆਏ। ਇਨ੍ਹਾਂ ਨੂੰ ਮਿਲਣ ਕਰਕੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਉੱਪਰ ਵੀ ਹੁਕਮ ਅਦੂਲੀ ਕਰਨ ਦਾ ਮੁਕੱਦਮਾ ਦਾਇਰ ਕਰ ਦਿੱਤਾ ਜੋ ਬਹੁਤ ਦੇਰ ਬਾਅਦ ਰਫਾ-ਦਫਾ ਹੋਇਆ। ਚਾਰ ਨੰਬਰ ਸ਼ਹੀਦੀ ਜਥਾ ੧੮ ਅਪ੍ਰੈਲ, ੧੯੨੪ ਈ: ਨੂੰ ਜੈਤੋ ਪਹੁੰਚ ਗਿਆ। ਜੈਤੋ ਪਹੁੰਚਣ 'ਤੇ ਜਥੇ ਵਿਚ ਸ਼ਾਮਲ ਸਾਰੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਨਾਭਾ ਜੇਲ੍ਹ ਭੇਜ ਦਿੱਤਾ ਗਿਆ। ਇਸ ਤੋਂ ਬਾਅਦ ਜੇਲ੍ਹ ਵਿਚ ਆਉਣ ਵਾਲੇ ਜਥਿਆਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਣ ਲੱਗਾ। ਜੇਲ੍ਹ ਵਿਚ ਕੈਦੀਆਂ ਨੂੰ ਰੱਖਣ ਦੀ ਸਮੱਸਿਆ ਸ਼ੁਰੂ ਹੋ ਗਈ। ਨਾਭਾ ਸੈਂਟਰਲ ਜੇਲ੍ਹ ਦੇ ਨਾਲ ਬੀੜ ਦੁਸਾਂਝ ਅਤੇ ਬੀੜ ਮੈਂਸ ਵਿਚ ਆਰਜ਼ੀ ਜੇਲ੍ਹਾਂ ਬਣਾਈਆਂ ਗਈਆਂ। ਜੇਲ੍ਹ ਅਧਿਕਾਰੀਆਂ ਵੱਲੋਂ ਗ੍ਰਿਫ਼ਤਾਰ ਪ੍ਰਦਰਸ਼ਨਕਾਰੀਆਂ ਨਾਲ ਬਹੁਤ ਹੀ ਮਾੜਾ ਸਲੂਕ ਕੀਤਾ ਜਾਂਦਾ ਸੀ।

ਭਾਈ ਰਣ ਸਿੰਘ ਜੀ ਨੂੰ ਵੀ ਪਹਿਲਾਂ ਨਾਭਾ ਜੇਲ੍ਹ ਦੇ ਬੀੜ ਦੁਸਾਂਝ ਵਾਲੇ ਕੈਂਪ ਵਿਚ ਰੱਖਿਆ ਗਿਆ। ਬਾਅਦ ਵਿਚ ਇਸੇ ਕੈਂਪ ਵਿਚ ਜਥਾ ਨੰਬਰ ੬, ੮, ੧੧, ੧੨, ੧੩ ਅਤੇ ੧੪ ਦੇ ਪ੍ਰਦਰਸ਼ਨਕਾਰੀਆਂ ਨੂੰ ਵੀ ਲਿਆ ਕੇ ਬੰਦ ਕੀਤਾ ਗਿਆ। ਇਨ੍ਹਾਂ ਕੈਂਪਾਂ ਵਿਚ ਕੁਝ ਅਕਾਲੀ ਵਰਕਰਾਂ ਨੂੰ ਜੋ ਮੋਢੀ ਹੁੰਦੇ ਸਨ ਨਾਭਾ ਜੇਲ੍ਹ ਵਿਚ ਲਿਜਾ ਕੇ

ਮਾਫੀ ਮੰਗਣ ਲਈ ਜ਼ੋਰ ਪਾਇਆ ਜਾਂਦਾ ਸੀ। ਪੁਲਿਸ ਵੱਲੋਂ ਭਾਈ ਰਣ ਸਿੰਘ ਜੀ ਤੇ ਵੀ ਬਹੁਤ ਸਖਤੀਆਂ ਕਰ ਕੇ ਮਾਫੀ ਮੰਗਣ ਲਈ ਮਜ਼ਬੂਰ ਕੀਤਾ ਗਿਆ। ਭਾਈ ਸਾਹਿਬ ਸਦਾ ਹੀ ਰੱਬ ਦਾ ਭਾਣਾ ਮੰਨਣ ਵਾਲੇ ਗੁਰਸਿੱਖ ਸਨ ਅਤੇ ਆਪਣੇ ਇਰਾਦੇ ਤੋਂ ਟੱਸ ਤੋਂ ਮੱਸ ਨਾ ਹੋਏ ਅਤੇ ਹਰ ਤਰ੍ਹਾਂ ਦੇ ਤਸ਼ੱਦਦ ਲਈ ਤਿਆਰ ਰਹੇ। ਭਾਈ ਸਾਹਿਬ ਨੇ ਪੁਲਿਸ ਦੀਆਂ ਵਧੀਕੀਆਂ ਵਿਰੁੱਧ ਜੇਲ੍ਹ ਵਿਚ ਭੁੱਖ-ਹੜਤਾਲ ਕਰ ਦਿੱਤੀ। ਜੇਲ੍ਹ ਵਿਚ ਭਾਈ ਰਣ ਸਿੰਘ ਦੀਆਂ ਗਤੀਵਿਧੀਆਂ ਨੂੰ ਦੇਖਦੇ ਹੋਏ ਜੇਲ੍ਹ ਕਰਮਚਾਰੀ ਇਨ੍ਹਾਂ ਨਾਲ ਈਰਖਾ ਕਰਨ ਲੱਗ ਪਏ। ਇਨ੍ਹਾਂ ਨੂੰ ਬੀੜ ਦੁਸਾਂਝ ਤੋਂ ਨਾਭਾ ਜੇਲ੍ਹ ਵਿਚ ਲਿਜਾਇਆ ਗਿਆ।

੩ ਮਈ ਸੰਨ ੧੯੨੫ ਈ: ਦੀ ਸ਼ਾਮ ਨੂੰ ਸੈਂਟਰਲ ਜੇਲ੍ਹ ਦੇ ਜਲਾਦ ਉਨ੍ਹਾਂ ਦੀ ਕੋਠੜੀ ਵਿਚ ਆ ਗਏ। ਉਹ ਭਾਈ ਸਾਹਿਬ ਨੂੰ ਫੜ ਕੇ ਯਾਤਨਾ-ਗ੍ਰਹਿ ਵਿਚ ਲੈ ਗਏ। ਜਲਾਦਾਂ ਨੇ ਉਨ੍ਹਾਂ ਦੇ ਕੇਸਾਂ ਨੂੰ ਛੱਤ ਨਾਲ ਲਟਕਦੇ ਕੁੰਡਿਆਂ ਨਾਲ ਬੰਨ ਦਿੱਤਾ। ਉਨ੍ਹਾਂ ਨੂੰ ਲੱਕੜੀ ਦੀ ਕੁਰਸੀ ਉੱਪਰ ਖੜਾ ਕਰ ਕੇ ਪੈਰਾਂ ਨਾਲ ਭਾਰੀ ਪੱਥਰ ਬੰਨ ਦਿੱਤੇ ਜਿਨ੍ਹਾਂ ਦਾ ਭਾਰ ਉਨ੍ਹਾਂ ਦੇ ਸਰੀਰ ਨਾਲੋਂ ਕਈ ਗੁਣਾ ਵੱਧ ਸੀ। ਭਾਈ ਸਾਹਿਬ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ ਤਸ਼ੱਦਦ ਝੱਲਦੇ ਰਹੇ। ਕੁਝ ਸਮਾਂ ਬਾਅਦ ਕੁਰਸੀ ਨੂੰ ਉਨ੍ਹਾਂ ਦੇ ਪੈਰਾਂ ਥੱਲਿਓਂ ਖਿੱਚ ਲਿਆ ਗਿਆ। ਭਾਈ ਸਾਹਿਬ ਦਾ ਸਰੀਰ ਪੂਰੇ ਝਟਕੇ ਨਾਲ ਥੱਲੇ ਡਿੱਗ ਗਿਆ ਜਿਸ ਨਾਲ ਉਨ੍ਹਾਂ ਦੀ ਖੋਪਰੀ ਕੇਸਾਂ ਸਮੇਤ ਸਰੀਰ ਤੋਂ ਅਲੱਗ ਹੋ ਗਈ। ਕੁਝ ਸਮੇਂ ਬਾਅਦ ਉਹ ਸ਼ਹੀਦੀ ਪ੍ਰਾਪਤ ਕਰ ਗਏ। ਪੁਲਿਸ ਵੱਲੋਂ ਨਾਭਾ ਜੇਲ੍ਹ ਦੇ ਅਹਾਤੇ ਵਿਚ ਹੀ ਉਨ੍ਹਾਂ ਦਾ ਅੰਤਮ-ਸਸਕਾਰ ਕਰ ਦਿੱਤਾ ਗਿਆ।

੭ ਜੁਲਾਈ ੧੯੨੫ ਈ: ਵਿਚ ਗੁਰਦੁਆਰਾ ਐਕਟ ਲਾਗੂ ਹੋ ਗਿਆ ਇਸ ਦੇ ਨਾਲ ਹੀ ਜੈਤੋ ਦਾ ਮੋਰਚਾ ਖਤਮ ਹੋ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਲੀ ਦਲ ਨੂੰ 'ਖ਼ਿਲਾਫ਼ ਕਾਨੂੰਨੀ ਜ਼ਮਾਤ' ਹੋਣ ਦਾ ਹੁਕਮ ਵਾਪਸ ਲੈ ਲਿਆ ਗਿਆ। ਹੌਲੀ-ਹੌਲੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਫੜੇ ਗਏ ਸਾਰੇ ਮੈਂਬਰਾਂ ਨੂੰ ਅਤੇ ਜੈਤੋ ਦੇ ਮੋਰਚੇ ਵਿਚ ਗ੍ਰਿਫ਼ਤਾਰ ਕੀਤੇ ਹੋਏ ਸਿੰਘਾਂ ਨੂੰ ਰਿਹਾਅ ਕਰ ਦਿੱਤਾ ਗਿਆ। ੯ ਜੁਲਾਈ, ੧੯੨੫ ਈ: ਨੂੰ ਜੈਤੋ ਵਿਖੇ ਅਖੰਡਪਾਠ ਸਾਹਿਬ ਦੀ ਖੁੱਲ੍ਹ ਦੇ ਦਿੱਤੀ ਗਈ। ੨੧ ਜੁਲਾਈ ੧੯੨੫ ਈ: ਨੂੰ ੧੦੧ ਅਖੰਡਪਾਠਾਂ ਦੀ ਲੜੀ ਸ਼ੁਰੂ ਕੀਤੀ ਗਈ ਜਿਸ ਦੇ ਭੋਗ ੬ ਅਗਸਤ ੧੯੨੫ ਈ: ਨੂੰ ਪਾਏ ਗਏ। ਭੋਗ ਉਪਰੰਤ ਸਾਰੇ ਜਥੇ ਜੈਤੋ ਤੋਂ ਚੱਲ ਕੇ ੯ ਅਗਸਤ ੧੯੨੫ ਈ: ਨੂੰ ਸ੍ਰੀ ਤਰਨਤਾਰਨ ਸਾਹਿਬ ਵਿਖੇ ਇਕੱਠੇ ਹੋਏ। ਇੱਥੋਂ ਇਹ ਜਥੇ ਨਗਰ ਕੀਰਤਨ ਦੇ ਰੂਪ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਪਹੁੰਚੇ, ਜਿੱਥੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਗਿਆ।

■

# ਸ੍ਰੀ ਨਨਕਾਣਾ ਸਾਹਿਬ ਨੂੰ ਅਜ਼ਾਦ ਕਰਾਉਣ ਦੀ ਜ਼ੁਲਮੀ ਦਾਸਤਾਨ

*-ਸ. ਜਸਪਾਲ ਸਿੰਘ ਢੱਡੇ**

ਹਰੇਕ ਸਿੱਖ ਗੁਰਦੁਆਰਾ ਸਾਹਿਬ ਨੂੰ ਦਿਲੋਂ ਜਾਨ ਨਾਲ ਅਥਾਹ ਪਿਆਰ ਕਰਦਾ ਹੈ। ਗੁਰਦੁਆਰੇ ਸਾਹਿਬਾਨ ਸਿੱਖ ਦੀ ਜਿੰਦ ਤੇ ਜਾਨ ਹਨ। ਸਿੱਖ, ਗੁਰਧਾਮਾਂ ਦੀ ਨਿਰਦਾਰੀ ਕਦੇ ਵੀ ਨਹੀਂ ਬਰਦਾਸ਼ਤ ਕਰਦੇ। ਉਹ ਆਪਣੇ ਗੁਰਧਾਮਾਂ ਦੀ ਰਾਖੀ ਲਈ ਆਪਣੀ ਜਾਨ ਦੀ ਪਰਵਾਹ ਨਹੀਂ ਕਰਦੇ। ਸਿੱਖ ਕੌਮ ਇਕ ਸੰਘਰਸ਼ਵਾਦੀ ਤੇ ਅਣਖ ਨਾਲ ਜੀਊਣ ਵਾਲੀ ਬਹਾਦਰ ਕੌਮ ਹੈ। ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਇਸ ਕੌਮ ਨੂੰ ਬਹੁਤ ਹੀ ਬਿਖੜੇ ਪੈਂਡੇ ਤੈਅ ਕਰਨੇ ਪਏ ਹਨ। ਇਸ ਕੌਮ ਦਾ ਵਾਹ ਕਦੇ ਜ਼ਾਲਮ ਮੁਗ਼ਲਾਂ ਨਾਲ, ਕਦੇ ਅਫਗਾਨੀਆਂ ਨਾਲ ਅਤੇ ਕਦੇ ਆਪਣੇ ਆਪ ਨੂੰ ਇਨਸਾਫ਼ ਪਸੰਦ ਸਮਝਣ ਵਾਲੀ ਧੋਖੇਬਾਜ਼ ਅੰਗਰੇਜ਼ ਸਰਕਾਰ ਨਾਲ ਸਮੇਂ-ਸਮੇਂ ਅਨੁਸਾਰ ਪੈਂਦਾ ਆਇਆ ਹੈ। ਸਭ ਨੇ ਸਿੱਖਾਂ ਨੂੰ ਖਤਮ ਕਰਨ ਵਾਸਤੇ ਵੱਖੋ-ਵੱਖਰੇ ਢੰਗ ਤਰੀਕੇ ਅਪਣਾਏ ਪਰ ਸ਼ਹੀਦਾਂ ਦੇ ਪਿਆਰ ਭਰੇ ਥਾਪੜੇ ਨਾਲ ਪੈਦਾ ਹੋਈ ਕੌਮ ਨੇ ਬੇਸ਼ੁਮਾਰ ਮੁਸੀਬਤਾਂ ਖਿੜੇ ਮੱਥੇ ਹੱਸ-ਹੱਸ ਕੇ ਸਹਾਰੀਆਂ ਹਨ। ਗੁਰੂ ਕੇ ਸਿੱਖਾਂ ਨੇ ਸ਼ਹੀਦਾਂ ਦੇ ਸਿਰਤਾਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਇਸ ਫੁਰਮਾਨ 'ਤੇ ਹਮੇਸ਼ਾਂ ਹੀ ਪਹਿਰਾ ਦਿੱਤਾ ਹੈ :

*ਓਲਾਹਨੋ ਮੈ ਕਾਹੂ ਨ ਦੀਓ ਮਨ ਮੀਠ ਤੁਹਾਰੋ ਕੀਓ॥* *(ਪੰਨਾ ੯੭੮)*

ਸਿੱਖਾਂ ਨੇ ਬੇਅੰਤ ਕਸ਼ਟ ਝੱਲ ਕੇ ਵੀ ਕਦੇ ਪਰਮਾਤਮਾ ਉੱਪਰ ਗਿਲਾ ਨਹੀਂ ਕੀਤਾ। ਉਨ੍ਹਾਂ ਨੇ ਤਾਂ ਸਗੋਂ ਹਰ ਔਖੀ ਘੜੀ ਨੂੰ ਵੀ ਪਰਮਾਤਮਾ ਦਾ ਭਾਣਾ ਸਮਝ ਕੇ ਖਿੜੇ ਮੱਥੇ ਪ੍ਰਵਾਨ ਕਰਨ ਵਿਚ ਮਾਣ ਮਹਿਸੂਸ ਕੀਤਾ ਹੈ। ਇਸ ਸਬੂਤ ਦੀਆਂ ਸਿੱਖ ਇਤਿਹਾਸ ਅੰਦਰ ਹਜ਼ਾਰਾਂ ਹੀ ਮਿਸਾਲਾਂ ਹਨ।

ਸਿੱਖ ਰਾਜ ਦੇ ਪਤਨ ਤੋਂ ਬਾਅਦ ਅੰਗਰੇਜ਼ਾਂ ਨੇ ਧੋਖੇ ਨਾਲ ਪੰਜਾਬ 'ਤੇ ਕਬਜ਼ਾ ਕਰ ਲਿਆ। ਅੰਗਰੇਜ਼ਾਂ ਨੇ ਸਿੱਖਾਂ ਨੂੰ ਪੂਰੀ ਤਰ੍ਹਾਂ ਕੁਚਲਣ ਵਾਸਤੇ ਕਈ ਤਰ੍ਹਾਂ ਦੀਆਂ ਚਾਲਾਂ ਚੱਲੀਆਂ। ਜਿਸ ਵਿਚ ਇਨ੍ਹਾਂ ਦਾ ਮੁੱਖ ਕੰਮ ਗੁਰਦੁਆਰਾ ਸਾਹਿਬਾਨ ਨੂੰ ਅਸਿੱਧੇ ਢੰਗ ਨਾਲ ਆਪਣੇ ਕਬਜ਼ੇ ਵਿਚ ਕਰਨਾ ਸੀ। ਇਸ ਕੰਮ ਲਈ ਉਨ੍ਹਾਂ ਨੇ ਉਸ ਸਮੇਂ ਗੁਰਦੁਆਰਾ ਸਾਹਿਬਾਨ 'ਤੇ ਕਾਬਜ਼ ਮਹੰਤਾਂ ਦੀ ਪਿੱਠ ਥਾਪਣੀ ਸ਼ੁਰੂ ਕੀਤੀ। ਮਹੰਤਾਂ ਨੂੰ ਕਈ ਪ੍ਰਕਾਰ ਦੇ ਲਾਲਚ ਦੇ ਕੇ ਆਪਣੇ ਨਾਲ ਮਿਲਾ ਲਿਆ। ਇੱਥੋਂ ਤਕ ਕਿ ਇਕ ਕਨੂੰਨ ਰਾਹੀਂ ਗੁਰਦੁਆਰਾ ਸਾਹਿਬ ਦੇ ਨਾਂ ਉੱਪਰ ਲੱਗੀਆਂ ਹੋਈਆਂ ਜ਼ਮੀਨਾਂ ਦੇ

** ਪਿੰਡ ਤੇ ਡਾਕ: ਢੱਡੇ, ਨੇੜੇ ਚਵਿੰਡਾ ਦੇਵੀ (ਸ੍ਰੀ ਅੰਮ੍ਰਿਤਸਰ)। ਮੋ: ੯੮੫੫੫-੨੨੫੨੬*

ਮਹੰਤਾਂ ਨੂੰ ਮਾਲਕ ਬਣਾ ਦਿੱਤਾ ਗਿਆ। ਨਹਿਰਾਂ ਨਿਕਲਣ ਕਾਰਨ ਜ਼ਮੀਨਾਂ ਦੀ ਆਮਦਨੀ ਬਹੁਤ ਵਧ ਗਈ ਸੀ ਜਿਸ ਨੇ ਮਹੰਤਾਂ ਨੂੰ ਅਯਾਸ਼ ਤੇ ਵਿਭਚਾਰੀ ਬਣਾ ਦਿੱਤਾ। ਮੁਗ਼ਲਾਂ ਦੇ ਕਹਿਰ ਦੇ ਸਮੇਂ ਤੋਂ ਹੀ ਉਦਾਸੀ ਮਹੰਤ ਗੁਰਦੁਆਰਾ ਸਾਹਿਬਾਨ ਦੀ ਬਹੁਤ ਵਧੀਆ ਸਾਂਭ-ਸੰਭਾਲ ਕਰਦੇ ਆ ਰਹੇ ਸਨ ਪਰ ਅੰਗਰੇਜ਼ਾਂ ਸਮੇਂ ਇਨ੍ਹਾਂ ਮਹੰਤਾਂ ਨੇ ਬਹੁਤ ਹੀ ਨਿੰਦਣਯੋਗ ਰੋਲ ਅਦਾ ਕੀਤਾ। ਕਈ ਗੁਰਦੁਆਰਾ ਸਾਹਿਬਾਨ ਵਿਚ ਤਾਂ ਅੰਗਰੇਜ਼ ਰਾਜ ਦੀ ਸਲਾਮਤੀ ਦੀਆਂ ਅਰਦਾਸਾਂ ਵੀ ਹੋਣ ਲੱਗ ਪਈਆਂ ਸਨ। ਜਿਸ ਦੀ ਉਦਾਹਰਨ ਜ਼ਲਿਆਂਵਾਲੇ ਬਾਗ ਦੇ ਖ਼ੂਨੀ ਸਾਕੇ ਦੇ ਦੋਸ਼ੀ ਜਨਰਲ ਓਡਵਾਇਰ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਸਰਬਰਾਹ ਅਰੂੜ ਸਿੰਘ ਵੱਲੋਂ ਉਸ ਨੂੰ ਸਨਮਾਨਿਤ ਕਰਨ ਵਾਲੀ ਘਟਨਾ ਸਾਡੇ ਸਾਹਮਣੇ ਹੈ।

ਇਨ੍ਹਾਂ ਸਭ ਬੁਰਾਈਆਂ ਕੁਰੀਤੀਆਂ ਕਾਰਨ ਪੰਥ ਵਿਚ ਰੋਹ ਜਾਗ ਪਿਆ ਸੀ। ਹਰੇਕ ਪਾਸੇ ਤੋਂ ਸਿੱਖ ਆਪਣੇ ਤੌਰ 'ਤੇ ਗੁਰਦੁਆਰੇ ਅਜ਼ਾਦ ਕਰਾਉਣ ਲਈ ਕਾਹਲੇ ਪੈਣ ਲੱਗੇ ਪਰ ਇਕੱਲੇ-ਇਕੱਲੇ ਨਾਲ ਗੱਲ ਨਹੀ ਬਣ ਰਹੀ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਹੋਂਦ ਕਾਰਨ ਇਹੀ ਖਿੰਡੀ ਹੋਈ ਸ਼ਕਤੀ ਇਕ ਵੱਡੇ ਕਾਫਲੇ ਦਾ ਰੂਪ ਧਾਰਨ ਕਰ ਗਈ। ਬਸ ਫਿਰ ਕੀ ਸੀ ਸਿੱਖਾਂ ਦੀ ਏਕਤਾ ਕਾਰਨ ਹਰ ਜਿੱਤ ਸਿੱਖਾਂ ਦੇ ਕਦਮ ਚੁੰਮਣ ਨੂੰ ਤਿਆਰ ਖੜੀ ਸੀ। ਹੌਲੀ -ਹੌਲੀ ਕਈ ਗੁਰਦੁਆਰਾ ਸਾਹਿਬਾਨ ਦੁਰਾਚਾਰੀ ਮਹੰਤਾਂ ਦੇ ਕਬਜ਼ੇ ਵਿੱਚੋਂ ਅਕਾਲੀ ਸਿੰਘਾਂ ਨੇ ਅਜ਼ਾਦ ਕਰਵਾ ਲਏ। ਹੁਣ ਗੁਰਦੁਆਰਾ ਨਨਕਾਣਾ ਸਹਿਬ ਤੋਂ ਮਹੰਤ ਨਰੈਣੂ ਦੇ ਦੁਰਾਚਾਰੀ ਹੋਣ ਦੀਆਂ ਖ਼ਬਰਾਂ ਦਾ ਜਦੋਂ ਗੁਰੂ ਕੇ ਖਾਲਸੇ ਨੂੰ ਪਤਾ ਲੱਗਾ ਤਾਂ ਤੁਰੰਤ ੨੩ ਜਨਵਰੀ ਅਤੇ ੬ ਫਰਵਰੀ ੧੯੨੧ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੇ ਵਿਚਾਰਾਂ ਕੀਤੀਆਂ ਗਈਆਂ। ਇਹ ਵੀ ਸੂਚਨਾ ਮਿਲੀ ਕਿ ਨਰੈਣੂ ਮਹੰਤ ਨੇ ਸਿੱਖਾਂ ਦੇ ਪਵਿੱਤਰ ਗੁਰਧਾਮ ਨਨਕਾਣਾ ਸਾਹਿਬ ਨੂੰ ਅਯਾਸ਼ੀ ਦਾ ਅੱਡਾ ਬਣਾਇਆ ਹੋਇਆ ਹੈ। ਮਹੰਤ ਦੀਆਂ ਬਹੁਤ ਹੀ ਸ਼ਿਕਾਇਤਾਂ ਪੁੱਜ ਚੁੱਕੀਆਂ ਸਨ। ਪੰਥ ਦੇ ਮੋਹਤਬਰ ਆਗੂਆਂ ਨੇ ਇਹ ਸਲਾਹ ਕੀਤੀ ਕਿ ਮਹੰਤ ਦੇ ਪਾਪਾਂ ਦਾ ਘੜਾ ਹੁਣ ਨੱਕੋ-ਨੱਕ ਭਰ ਚੁੱਕਾ ਹੈ। ਜਿਸ ਦਾ ਸੁਧਾਰ ਹੋਣਾ ਜ਼ਰੂਰੀ ਹੈ। ਪਰ ਫਿਰ ਵੀ ਮਹੰਤ ਨੂੰ ਇਕ ਮੌਕਾ ਦੇਣ ਲਈ ਇਕ ਖੁੱਲੀ ਚਿੱਠੀ ਰਾਹੀਂ ਉਸ ਨੂੰ ਆਪਣਾ ਰਵੱਈਆ ਬਦਲਣ ਵਾਸਤੇ ਫੈਸਲਾ ਕੀਤਾ ਗਿਆ। ਮਹੰਤ ਨੇ ਇਸ ਚਿੱਠੀ ਦਾ ਬੁਰਾ ਮਨਾਇਆ ਤੇ ਗੁਰਦੁਆਰਾ ਸਾਹਿਬ ਅੰਦਰ ਹਥਿਆਰ ਗੋਲੀ-ਸਿੱਕਾ ਆਦਿ ਜਮਾ ਕਰ ਕੇ ਬਦਨਾਮ ਬਦਮਾਸ਼ਾਂ ਨੂੰ ਭਾੜੇ 'ਤੇ ਲਿਆ ਕੇ ਗੁਰਦੁਆਰਾ ਸਾਹਿਬ ਵਿਖੇ ਬਿਠਾ ਦਿੱਤਾ। ਸ੍ਰੀ ਅਕਾਲ ਤਖਤ ਸਾਹਿਬ 'ਤੇ ਜਥੇਦਾਰ ਲਛਮਣ ਸਿੰਘ ਧਾਰੋਵਾਲੀ, ਜਥੇਦਾਰ ਤੇਜਾ ਸਿੰਘ ਸਮੁੰਦਰੀ, ਜਥੇਦਾਰ ਦਲੀਪ ਸਿੰਘ, ਜਥੇਦਾਰ ਕਰਤਾਰ ਸਿੰਘ ਝੱਬਰ, ਜਥੇਦਾਰ ਬਖਸ਼ੀਸ਼ ਸਿੰਘ ਆਦਿ ਸਿੰਘਾਂ ਦੀ ਕਮੇਟੀ ਕਾਇਮ ਕੀਤੀ ਗਈ ਕਿ ਉਹ ਨਨਕਾਣਾ ਸਾਹਿਬ ਪਹੁੰਚ ਕੇ ਦੀਵਾਨ ਅਤੇ ਲੰਗਰ ਦਾ ਪ੍ਰਬੰਧ

ਕਰਨ। ਮਹੰਤ ਨੂੰ ਵੀ ਸਿੰਘਾਂ ਦੀ ਇਸ ਕਾਰਵਾਈ ਦੀ ਖ਼ਬਰ ਪਹੁੰਚ ਗਈ। ਮਹੰਤ ਨੇ ਸੁਧਾਰ ਕਰਨ ਦੀ ਥਾਵੇਂ ਦੁਖਦਾਈ ਭਾਣਾ ਵਰਤਾਉਣ ਦੀ ਤਿਆਰੀ ਅਰੰਭ ਦਿੱਤੀ। ਸਿੰਘਾਂ ਨੇ ੧੯ ਫਰਵਰੀ ੧੯੨੧ ਨੂੰ ਗੁਰਦੁਆਰਾ ਨਨਕਾਣਾ ਸਾਹਿਬ ਵਿਖੇ ਪਹੁੰਚਣ ਦਾ ਪ੍ਰੋਗਰਾਮ ਉਲੀਕਿਆ। ਪਰ ਜਦੋਂ ਪੰਥ ਦੇ ਮੋਹਤਬਰ ਲੀਡਰਾਂ ਨੂੰ ਮਹੰਤ ਦੀਆਂ ਭੈੜੀਆਂ ਤਿਆਰੀਆਂ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਅਕਾਲੀ ਅਖ਼ਬਾਰ ਦੇ ਦਫ਼ਤਰ ਲਾਹੌਰ ਵਿਖੇ ਮੀਟਿੰਗ ਕਰ ਕੇ ਆਪਣਾ ਪ੍ਰੋਗਰਾਮ ਬਦਲਣ ਦੀ ਸਲਾਹ ਕੀਤੀ ਕਿ ਜਦੋਂ ਤਕ ਕੋਈ ਅਗਲੀ ਰਣਨੀਤੀ ਨਾ ਤਿਆਰ ਕੀਤੀ ਜਾਵੇ ਉਦੋਂ ਤਕ ਕੋਈ ਵੀ ਜਥਾ ਨਨਕਾਣਾ ਸਾਹਿਬ ਵਿਖੇ ਨਾ ਭੇਜਿਆ ਜਾਵੇ। ਉਨ੍ਹਾਂ ਨੇ ਸਾਰੇ ਜਥਿਆਂ ਨੂੰ ਨਨਕਾਣਾ ਸਾਹਿਬ ਨਾ ਆਉਣ ਦੇ ਸੁਨੇਹੇ ਭੇਜਣ ਦਾ ਪ੍ਰਬੰਧ ਕੀਤਾ।

ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਅਤੇ ਬਾਕੀ ਸਾਰੇ ਜਥੇਦਾਰਾਂ ਨੂੰ ਸੁਨੇਹੇ ਪਹੁੰਚ ਗਏ ਪਰ ਜਥੇਦਾਰ ਲਛਮਣ ਸਿੰਘ ਜੀ ਧਾਰੋਵਾਲੀ ਦਾ ਜਥਾ ਅਰਦਾਸ ਕਰ ਕੇ ਨਨਕਾਣਾ ਸਾਹਿਬ ਵੱਲ ਚਾਲੇ ਪਾ ਚੁੱਕਾ ਸੀ। ਭਾਈ ਪਾਲ ਸਿੰਘ ਨੇ ਮਹੰਤ ਵੱਲੋਂ ਕੀਤੀ ਤਿਆਰੀ ਦਾ ਪੂਰਾ ਹਾਲ ਬਿਆਨ ਕਰ ਕੇ ਰਸਤੇ ਵਿਚ ਜਥੇ ਨੂੰ ਰੋਕਣ ਲਈ ਬੇਨਤੀ ਕੀਤੀ ਪਰ ਜਥੇਦਾਰ ਲਛਮਣ ਸਿੰਘ ਨੇ ਜਵਾਬ ਦਿੱਤਾ ਕਿ ਹੁਣ ਦੇਰ ਹੋ ਚੁੱਕੀ ਹੈ। ਸਿੱਖ ਅਰਦਾਸ ਕਰ ਕੇ ਕਦੇ ਵੀ ਪਿੱਛੇ ਨਹੀਂ ਹੱਟਦਾ ਹੁਣ ਤਾਂ ਚਾਹੇ ਸ਼ਹੀਦੀਆਂ ਦੇਣੀਆਂ ਪੈਣ ਅਸੀਂ ਆਪਣਾ ਨਨਕਾਣਾ ਸਾਹਿਬ ਪੁਹੰਚਣ ਦਾ ਪ੍ਰਣ ਜ਼ਰੂਰ ਪੂਰਾ ਕਰਾਂਗੇ। ਉਨ੍ਹਾਂ ਨੇ ਗੁਰਬਾਣੀ ਦਾ ਪਵਿੱਤਰ ਸ਼ਬਦ ਪੜਿਆ:

*ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥* (ਪੰਨਾ ੧੦੯੯)

ਇਸ ਤਰ੍ਹਾਂ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਜਥੇਦਾਰ ਲਛਮਣ ਸਿੰਘ ਧਾਰੋਵਾਲੀ ਦੇ ਜਥੇ ਨੂੰ ਰੋਕਿਆ ਨਾ ਜਾ ਸਕਿਆ। ਇਹ ਜਥਾ ੨੦ ਫਰਵਰੀ ਨੂੰ ਸਵੇਰੇ ਗੁਰਦੁਆਰਾ ਸਾਹਿਬ ਅੰਦਰ ਦਾਖ਼ਲ ਹੋ ਗਿਆ। ਸਾਰੇ ਸਿੰਘ ਮੱਥਾ ਟੇਕ ਕੇ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਬੈਠ ਗਏ ਜਥੇਦਾਰ ਲਛਮਣ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠ ਗਏ ਮਹੰਤ ਦੇ ਬੰਦੇ ਅੰਦਰੋਂ ਖਿਸਕ ਗਏ। ਮਹੰਤ ਨੇ ਸਾਰੇ ਦਰਵਾਜੇ ਬੰਦ ਕਰਵਾ ਦਿੱਤੇ ਤੇ ਸਿੰਘਾਂ ਉੱਤੇ ਗੋਲੀਆਂ,ਗੰਡਾਸਿਆਂ ਕਿਰਪਾਨਾਂ ਨਾਲ ਕਹਿਰੀ ਹੱਲਾ ਕਰਵਾ ਦਿੱਤਾ। ਸਾਰੇ ਸਿੰਘ ਅਡੋਲ ਸ਼ਾਂਤ ਚਿੱਤ ਵਾਹਿਗੁਰੂ ਦਾ ਜਾਪ ਕਰਦੇ ਰਹੇ ਮਹੰਤ ਨਰੈਣੂ ਆਪਣੀ ਅਗਵਾਈ ਹੇਠ ਸਿੰਘਾਂ ਨੂੰ ਧੂਹ-ਧੂਹ ਕੇ ਅੱਗ ਵਿਚ ਸੁੱਟ ਕੇ ਸ਼ਹੀਦ ਕਰਦਾ ਰਿਹਾ। ਜਥੇਦਾਰ ਸਾਹਿਬ ਵੀ ਸ਼ਹੀਦੀ ਦਾ ਜਾਮ ਪੀ ਗਏ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪ੍ਰਕਾਸ਼ ਹੋਈ ਬੀੜ ਵਿਚ ਕਈ ਗੋਲੀਆਂ ਲੱਗੀਆਂ (ਇਹ ਬੀੜ ਅੱਜਕਲ ਸ੍ਰੀ ਕੋਠਾ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੁਭਾਇਮਾਨ ਹੈ) ਅਤੇ ਨਾਲ ਗਏ ਸਾਰੇ ਸਿੰਘਾਂ ਵਿੱਚੋਂ ਕਿਸੇ ਵੀ ਸਿੰਘ ਨੂੰ ਮਹੰਤ ਨੇ ਬਾਹਰ ਨਹੀਂ ਨਿਕਲਣ ਦਿੱਤਾ। ਸਾਰੇ ਦੇ ਸਾਰੇ ਸਿੰਘ ਜੰਡ ਨਾਲ ਬੰਨ ਕੇ ਕਈ ਅੱਗ ਵਿਚ ਸਾੜ ਕੇ ਕਈ ਗੋਲੀਆਂ ਨਾਲ ਸ਼ਹੀਦ ਕਰ ਦਿੱਤੇ

ਗਏ। ਮਹੰਤ ਘੋੜੇ 'ਤੇ ਸਵਾਰ ਹੋ ਕੇ ਗੁੰਡਿਆਂ ਨੂੰ ਹੱਲਾਸ਼ੇਰੀ ਦਿੰਦਾ ਰਿਹਾ ਕਿ ਕੋਈ ਬਚ ਕੇ ਨਾ ਜਾਵੇ। ਗੋਲੀਆਂ ਦੀ ਅਵਾਜ਼ ਸੁਣ ਕੇ ਬਾਹਰ ਭਾਈ ਦਲੀਪ ਸਿੰਘ ਤੇ ਉਸ ਦਾ ਸਾਥੀ ਭਾਈ ਵਰਿਆਮ ਸਿੰਘ ਵੀ ਬਾਹਰ ਪਹੁੰਚ ਗਏ। ਮਹੰਤ ਨੇ ਦਰਵਾਜਾ ਖੋਲ ਕੇ ਆਪ ਭਾਈ ਦਲੀਪ ਸਿੰਘ ਦੇ ਗੋਲੀ ਮਾਰੀ ਅਤੇ ਉਸ ਦੇ ਗੁੰਡਿਆਂ ਨੇ ਭਾਈ ਵਰਿਆਮ ਸਿੰਘ ਨੂੰ ਸ਼ਹੀਦ ਕਰ ਦਿੱਤਾ।

ਇਸ ਸਾਕੇ ਨੂੰ ਸ. ਬਿਸ਼ਨ ਸਿੰਘ ਨੇ ਇੰਝ ਬਿਆਨ ਕੀਤਾ ਹੈ:

*ਸਾਕਾ ਜਨਮ ਅਸਥਾਨ ਵਿਚ ਵਰਤਿਆ ਜੋ*
*ਕੀਨੂੰ ਦੱਸ ਕੇ ਕਰਾਂ ਬਿਆਨ ਵੀਰੋ।*
*ਤਾਕਤ ਨਹੀਂ ਜੋ ਲੇਖਣੀ ਲਿਖ ਸਕੇ,*
*ਹਿੰਮਤ ਨਹੀਂ ਜੋ ਕਹੇ ਜਬਾਨ ਵੀਰੋ।*
*ਸੀਨਾ ਚਾਕ ਹੁੰਦਾ ਮੂੰਹੋਂ ਆਖਦਿਆਂ ਥੀਂ,*
*ਫਟੇ ਜ਼ਿਮੀਂ ਤੇ ਡਿੱਗੇ ਅਸਮਾਨ ਵੀਰੋ।*
*ਬਿਸ਼ਨ ਸਿੰਘ ਇਹ ਜ਼ੁਲਮ ਦੀ ਅੱਤ ਹੋਈ,*
*ਮਚੀ ਧੂਮ ਸਾਰੇ ਹਿੰਦੁਸਤਾਨ ਵੀਰੋ।*

ਇਸ ਖ਼ੂਨੀ ਸਾਕੇ ਦੀਆਂ ਖ਼ਬਰਾਂ ਪੂਰੇ ਭਾਰਤ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈਆਂ। ਸਾਰੇ ਪੰਥ ਨੇ ਨਨਕਾਣਾ ਸਾਹਿਬ ਵੱਲ ਵਹੀਰਾਂ ਘੱਤ ਦਿੱਤੀਆਂ । ਜਥੇਦਾਰ ਕਰਤਾਰ ਸਿੰਘ ਝੱਬਰ ੨੨੦੦ ਸਿੰਘਾਂ ਦਾ ਜਥਾ ਲੈ ਕੇ ਪਹੁੰਚ ਗਿਆ। ਪੰਥ ਦੇ ਸਾਰੇ ਆਗੂ ਵੀ ਪਹੁੰਚ ਗਏ। ਅੰਗਰੇਜ਼ ਸਰਕਾਰ ਫਿਰ ਵੀ ਮਹੰਤ ਖ਼ਿਲਾਫ਼ ਕਰਵਾਈ ਕਰਨ ਵਿਚ ਢਿੱਲ ਵਿਖਾ ਰਹੀ ਪਰ ਸਿੰਘਾਂ ਦੇ ਰੋਹ ਅੱਗੇ ਸਰਕਾਰ ਨੂੰ ਝੁੱਕਣਾ ਪਿਆ। ਜਿਸ ਨਾਲ ਮਹੰਤ ਨੂੰ ਉਸ ਦੇ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ। ਲਾਹੌਰ ਦੇ ਕਮਿਸ਼ਨਰ ਕਿੰਗ ਨੇ ਆਪ ਪਹੁੰਚ ਕੇ ਪੰਥ ਦੇ ਗੁੱਸੇ ਨੂੰ ਵੇਖਦਿਆਂ ਹੋਇਆਂ ਗੁਰਦੁਆਰਾ ਨਨਕਾਣਾ ਸਾਹਿਬ ਦਾ ਪ੍ਰਬੰਧ ਪੰਥ ਹਵਾਲੇ ਕਰਨ ਵਿਚ ਹੀ ਆਪਣੀ ਭਲਾਈ ਸਮਝੀ। ਉਸ ਨੇ ਪੰਥ ਦੇ ਆਗੂਆਂ ਨੂੰ ਚਾਬੀਆਂ ਸੌਂਪ ਦਿੱਤੀਆਂ। ਇਸ ਤਰ੍ਹਾਂ ਸਿੰਘਾਂ ਦੀ ਬਹੁਤ ਵੱਡੀ ਕੁਰਬਾਨੀ ਨਾਲ ਹੀ ਗੁਰਦੁਆਰਾ ਨਨਕਾਣਾ ਸਾਹਿਬ ਦਾ ਪ੍ਰਬੰਧ ਪੰਥ ਨੂੰ ਪ੍ਰਾਪਤ ਹੋਇਆ ਹੈ। ਮਹੰਤ ਉੱਪਰ ਮੁਕੱਦਮਾ ਚੱਲਿਆ ਉਸ ਨੂੰ ਫਾਂਸੀ ਦੀ ਸਜ਼ਾ ਹੋਈ ਜੋ ਬਾਅਦ ਵਿਚ ਸਰਕਾਰ ਨੇ ਉਮਰ ਕੈਦ ਵਿਚ ਤਬਦੀਲ ਕਰ ਦਿੱਤੀ। ਮਹੰਤ ਦੇ ਕੇਵਲ ੩ ਬੰਦਿਆਂ ਨੂੰ ਹੀ ਫਾਂਸੀ ਦੀ ਸਜ਼ਾ ਹੋਈ। ਫਰਵਰੀ ਦਾ ਮਹੀਨਾ ਹਮੇਸ਼ਾਂ ਹੀ ਇਸ ਖ਼ੂਨੀ ਸਾਕੇ ਦੀ ਯਾਦ ਤਾਜ਼ਾ ਕਰ ਦਿੰਦਾ ਹੈ।

■

# ਤੱਤ ਖਾਲਸੋ ਸੋ ਰਹਯੋ, ਗਯੋ ਸੁ ਖੋਟ ਗਵਾਇ

-ਡਾ. ਜਸਬੀਰ ਸਿੰਘ ਸਰਨਾ*

ਘੱਲੂਘਾਰੇ ਦੇ ਕੋਸ਼ਗਤ ਅਰਥ ਹਨ; ਸਾਰਾ ਕੁਝ ਤਬਾਹ ਜਾਂ ਸਵਾਹ ਕਰ ਦੇਣਾ। ਇਹ ਅਸਲੋਂ ਯੂਨਾਨੀ ਭਾਸ਼ਾ ਦੇ ਸ਼ਬਦ 'ਹੋਲੋਕਾਸਟਰੰਮ' (Holocaustrum) ਤੋਂ ਨਿਕਲਿਆ ਹੈ। ਸੰਸਾਰ ਦੇ ਇਤਿਹਾਸ ਵਿਚ ਅਨੇਕਾਂ ਘੱਲੂਘਾਰੇ ਹੋਏ ਹਨ।

ਸਿੱਖ ਤਵਾਰੀਖ਼ ਵਿਚ ਤਿੰਨ ਘੱਲੂਘਾਰੇ ਹੋਏ ਹਨ ਜਦੋਂ ਹਜ਼ਾਰਾਂ ਤੋਂ ਲੱਖਾਂ ਸਿੰਘਾਂ ਨੂੰ ਸ਼ਹੀਦੀ ਜਾਮ ਪੀਣੇ ਪਏ। ਅਹਿਮਦਸ਼ਾਹ ਦੁਰਾਨੀ ਨੇ ਮਈ ੧੭੬੧ ਵਿਚ ਖ਼ਵਾਜ਼ਾ ਮਿਰਜ਼ਾ ਜਾਨ ਨੂੰ ਪੰਜਾਬ ਵਾਸਤੇ ਨਿਯੁਕਤ ਕੀਤਾ। ਸਿੱਖਾਂ ਨੇ ਉਸ ਨੂੰ ਜੰਗ ਵਿਚ ਹਾਰ ਹੀ ਨਹੀਂ ਦਿੱਤੀ ਸਗੋਂ ਮੈਦਾਨ-ਏ-ਜੰਗ ਵਿਚ ਹੀ ਮਾਰ ਦਿੱਤਾ। ਅਹਿਮਦਸ਼ਾਹ ਨੇ ਤੁਰੰਤ ਨੂਰਦੀਨ ਬਾਮਜ਼ਈ ਨੂੰ ਰਵਾਨਾ ਕੀਤਾ। ਦਰਿਆ ਚਨਾਬ ਪਾਰ ਕਰਦੇ ਸਾਰ ਹੀ ਬਾਮਜ਼ਈ ਦਾ ਮੁਕਾਬਲਾ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਨਾਲ ਹੋਇਆ। ਬਾਮਜ਼ਈ ਨੇ ਮੁਸ਼ਕਲ ਨਾਲ ਜਾਨ ਬਚਾ ਕੇ ਸਿਆਲਕੋਟ ਕਿਲ੍ਹੇ ਵਿਚ ਪਨਾਹ ਲਈ। ਜਦੋਂ ਸਿੰਘਾਂ ਨੇ ਕਿਲ੍ਹੇ ਦਾ ਘੇਰਾ ਕਈ ਦਿਨ ਨਾ ਚੁੱਕਿਆ ਤਾਂ ਬਾਮਜ਼ਈ ਰਾਤ ਸਮੇਂ ਜੰਮੂ ਦੀਆਂ ਪਹਾੜੀਆਂ ਵੱਲ ਭੱਜ ਗਿਆ। ਅਫ਼ਗਾਨ ਫੌਜੀਆਂ ਨੇ ਸਿੱਖਾਂ ਸਾਹਮਣੇ ਆਪਣੇ ਹਥਿਆਰ ਸੁੱਟ ਦਿੱਤੇ। ਲਾਹੌਰ ਦੇ ਗਵਰਨਰ ਖ਼ਵਾਜ਼ਾ ਉਬੈਦ ਖਾਨ ਨੂੰ ਜਦੋਂ ਜਰਨੈਲ ਬਾਮਜ਼ਈ ਬਾਰੇ ਖ਼ਬਰ ਪੁੱਜੀ ਤਾਂ ਉਹ ਅੱਗ-ਬਬੋਲਾ ਹੋ ਗਿਆ। ਉਸ ਨੇ ਭਾਰੀ ਫੌਜ ਇਕੱਠੀ ਕਰ ਕੇ ਸਿੱਖਾਂ 'ਤੇ ਹਮਲਾ ਬੋਲਿਆ। ਪਰ ਉਬੈਦ ਖਾਨ ਦੀ ਫੌਜ ਵਿਚ ਭਰਤੀ ਸਿੱਖ ਫੌਜੀ ਜਦੋਂ ਆਪਣੇ ਗੁਰਭਾਈਆਂ ਨਾਲ ਜਾ ਮਿਲੇ ਤਾਂ ਉਬੈਦ ਖਾਨ ਇਹ ਵੇਖ ਭਾਰੀ ਤੋਪਖਾਨਾ ਅਤੇ ਹਥਿਆਰ ਸੁੱਟ ਕੇ ਲਾਹੌਰ ਵੱਲ ਭੱਜ ਗਿਆ। ਸਿੰਘਾਂ ਦੇ ਹੌਂਸਲੇ ਬੁਲੰਦ ਹੋਏ ਤਾਂ ਉਨ੍ਹਾਂ ਲਾਹੌਰ ਵੀ ਮੱਲ ਲਿਆ। ਲਾਹੌਰ ਦੇ ਤਖਤ 'ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੂੰ ਲਾਹੌਰ ਦਾ ਬਾਦਸ਼ਾਹ ਬਣਾ ਕੇ 'ਸੁਲਤਾਨ-ਉਲ-ਕੌਮ' ਦੇ ਖ਼ਿਤਾਬ ਨਾਲ ਨਿਵਾਜਿਆ ਗਿਆ। ਇੰਝ ਸਾਰਾ ਪੰਜਾਬ ਸਿੰਧ ਤੋਂ ਸਤਲੁਜ ਤਕ ਕੇਸਰੀ ਝੰਡੇ ਹੇਠ ਆ ਗਿਆ।

ਸਿੱਖਾਂ ਨੇ ੨੭ ਅਕਤੂਬਰ ੧੭੬੧ ਨੂੰ ਦੀਵਾਲੀ ਵਾਲੇ ਦਿਨ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਗੁਰਮਤਾ ਕੀਤਾ ਕਿ ਸਿੱਖ ਕੌਮ ਦੇ ਦੁਸ਼ਮਣਾਂ ਖਾਸ ਕਰ ਅਫ਼ਗਾਨੀਆਂ ਦੇ ਪ੍ਰਤੀਨਿਧਾਂ, ਮੁਖ਼ਬਰਾਂ ਅਤੇ ਸਹਿਯੋਗੀਆਂ ਨੂੰ ਸਜ਼ਾਵਾਂ ਦੇਣਗੇ, ਜਿਨ੍ਹਾਂ ਮੁਖ਼ਬਰਾਂ ਵਿਚ ਪ੍ਰਮੁੱਖ ਜੰਡਿਆਲੇ ਦੇ ਨਿਰੰਜਨੀਏ ਸਨ। ਜੰਡਿਆਲੇ ਦੇ ਆਕਲ

*Swarn Colony, Gole Gurjral, Jammu Tawi-180002 Mob.# 99065-66604

ਦਾਸ ਦੀ ਇਤਲਾਹ 'ਤੇ ਅਹਿਮਦ ਸ਼ਾਹ ਦੁਰਾਨੀ ਪੰਜਾਬ 'ਤੇ ਚੜ੍ਹਾਈ ਕਰਨ ਆ ਗਿਆ। ਅਹਿਮਦ ਸ਼ਾਹ ਦਾ ਇਹ ਹਮਲਾ ਸਿੱਖਾਂ ਨੂੰ ਨੇਸਤੋ-ਨਾਬੂਦ ਕਰਨ ਲਈ ਕੀਤਾ ਗਿਆ ਸੀ। ਜਨਵਰੀ ੧੭੬੨ ਨੂੰ ਸਿੰਘਾਂ ਨੇ ਆਕਲ ਦਾਸ ਦੇ ਸ਼ਹਿਰ ਨੂੰ ਘੇਰ ਲਿਆ ਸੀ। ਆਕਲ ਦਾਸ ਕੁਝ ਦਿਨ ਲੁਕਿਆ ਰਿਹਾ ਅਤੇ ਤੁਰੰਤ ਅਹਿਮਦ ਸ਼ਾਹ ਨੂੰ ਜ਼ਰੂਰੀ ਇਤਲਾਹ ਭੇਜੀ ਜਿਸ ਕਾਰਨ ਅਬਦਾਲੀ ਭਾਰੀ ਫੌਜ ਲੈ ਕੇ ੩ ਫਰਵਰੀ ੧੭੬੨ ਨੂੰ ਲਾਹੌਰ ਪੁੱਜ ਗਿਆ। ਸਿੰਘਾਂ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਉਨ੍ਹਾਂ ਘੇਰਾ ਚੁੱਕ ਲਿਆ ਅਤੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਮਾਲਵੇ ਵੱਲ ਹੋ ਤੁਰੇ। ਉਸ ਸਮੇਂ ਸਿੰਘਾਂ ਦੀ ਗਿਣਤੀ ਚਾਲੀ ਹਜ਼ਾਰ ਸੀ, ਜਿਸ ਵਿਚ ਦਸ ਹਜ਼ਾਰ ਬੀਬੀਆਂ, ਬੱਚੇ ਅਤੇ ਬਿਰਧ ਵਹੀਰ ਦੀ ਸ਼ਕਲ ਵਿਚ ਸਨ, ਜਿਨ੍ਹਾਂ ਨੂੰ ਸਿੰਘ ਬੀਕਾਨੇਰ ਵੱਲ ਸੁਰੱਖਿਅਤ ਲੈ ਜਾਣਾ ਚਾਹੁੰਦੇ ਸਨ। ਸਰਹਿੰਦ ਦੇ ਹਾਕਮ ਜ਼ੈਨ ਖਾਨ ਨੇ ਅਹਿਮਦ ਸ਼ਾਹ ਨੂੰ ਪੂਰੀ ਸਥਿਤੀ ਦੀ ਇਤਲਾਹ ਭੇਜੀ। ਜ਼ੈਨ ਖਾਨ ਦੇ ਨਾਲ ਮਲੇਰਕੋਟਲੇ ਦਾ ਭੀਖਨ ਖਾਨ ਵੀ ਸ਼ਾਮਲ ਹੋ ਗਿਆ। ਉਸ ਸਮੇਂ ਸਿੰਘਾਂ ਦੀ ਵਹੀਰ ਬਰਨਾਲੇ ਤੋਂ ਚਾਰ ਕੁ ਕਿਲੋਮੀਟਰ ਦੂਰ ਤੁਰ ਰਹੀ ਸੀ।

੫ ਫਰਵਰੀ ੧੭੬੨ ਦੀ ਸਵੇਰ ਜੰਗ ਦਾ ਮੈਦਾਨ ਗਰਮ ਹੋਇਆ। ਜ਼ੈਨ ਖਾਨ ਦੇ ਫੌਜੀਆਂ ਦੀ ਗਿਣਤੀ (ਤੋਪਖਾਨਾ) ੨੦,੦੦੦ ਸੀ, ਜਿਸ ਨੇ ਪਹਿਲਾ ਹੱਲਾ ਕੀਤਾ। ਜਦੋਂ ਅਬਦਾਲੀ ਵੀ ੩੦,੦੦੦ ਘੋੜ-ਸਵਾਰਾਂ ਨੂੰ ਨਾਲ ਲੈ ਕੇ ਮੈਦਾਨ ਵਿਚ ਆ ਗਿਆ ਤਾਂ ਜ਼ੈਨ ਖਾਨ ਦੇ ਫੌਜੀਆਂ ਦੇ ਹੌਂਸਲੇ ਬੁਲੰਦ ਹੋਣੇ ਕੁਦਰਤੀ ਸੀ। ਇਸ ਸਮੇਂ ਅਬਦਾਲੀ ਸਿੱਖਾਂ ਤੋਂ ਪੁਰਾਣੇ ਬਦਲੇ ਵੀ ਲੈਣੇ ਚਾਹੁੰਦਾ ਸੀ। ਸਿੱਖਾਂ ਨੇ ਕਈ ਪੁਰਾਣੇ ਮੌਕਿਆਂ 'ਤੇ ਉਸ ਉੱਤੇ ਹਮਲੇ ਕੀਤੇ ਸਨ। ਇਸ ਸਮੇਂ ਅਬਦਾਲੀ ਚੰਗੇ ਤੋਪਖਾਨੇ ਅਤੇ ਹਥਿਆਰਾਂ ਨਾਲ ਲੈਸ ਹੋ ਕੇ ਆਇਆ ਸੀ।

ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਚੜ੍ਹਤ ਸਿੰਘ ਨੇ ਸਮੇਂ ਨੂੰ ਭਾਂਪਦੇ ਹੋਏ ਆਪਣੇ ਸਿੰਘਾਂ ਨੂੰ ਹੁਕਮ ਕੀਤਾ ਕਿ ਤੁਰੰਤ ਬੀਬੀਆਂ, ਬੱਚਿਆਂ ਅਤੇ ਬਿਰਧਾਂ ਦੇ ਚੁਗਿਰਦ ਘੇਰਾ ਉਸਾਰ ਦਿਉ ਅਤੇ ਬਰਨਾਲੇ ਵੱਲ ਕੂਚ ਕਰੋ। ਸਿੰਘਾਂ ਦਾ ਇੱਕੋ ਮਕਸਦ ਸੀ ਕਿ ਵਹੀਰ ਨੂੰ ਬਚਾਇਆ ਜਾਵੇ ਅਤੇ ਦੁਸ਼ਮਣ ਨੂੰ ਲੜਾਈ ਕਰ ਕੇ ਭਾਰੀ ਨੁਕਸਾਨ ਪਹੁੰਚਾਇਆ ਜਾਵੇ। ਪਰ ਦੁਸ਼ਮਣ ਦੀ ਗਿਣਤੀ ਲੱਖਾਂ ਵਿਚ ਸੀ ਅਤੇ ਸਿੰਘ ਤਾਂ ਆਟੇ ਵਿਚ ਲੂਣ ਦੇ ਬਰਾਬਰ ਸਨ।

ਜਦੋਂ ਵੱਡਾ ਘੱਲੂਘਾਰਾ ਹੋਇਆ, ਉਸ ਸਮੇਂ ਸਾਰੇ ਸਿੰਘ ਮਲੇਰਕੋਟਲੇ ਤੋਂ ੧੨ ਕਿਲੋਮੀਟਰ ਦੂਰ ਉੱਤਰ ਵੱਲ ਕੁੱਪ-ਰੋਹੀੜਾ ਵਿਚ ਇਕੱਠੇ ਸਨ। ਸਿੰਘ ਭਾਵੇਂ ਇਸ ਯੁੱਧ ਅਭਿਆਸ ਵਿਚ ਸਫ਼ਲ ਹੋਏ ਪਰ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਦੀ ਬਹਾਦਰੀ ਅਤੇ ਯੁੱਧਨੀਤੀ ਕਾਰਨ ਵਹੀਰ ਵਿਚ ਬਹੁਤ ਸਾਰਿਆਂ ਨੂੰ ਬਚਾਇਆ ਗਿਆ।

ਇਸ ਜੰਗ ਵਿਚ ਸਿੱਖਾਂ ਦਾ ਭਾਰੀ ਜਾਨੀ ਨੁਕਸਾਨ ਹੋਇਆ। ਸਿੱਖ ਤਵਾਰੀਖ਼ ਵਿਚ ਸ਼ਹੀਦ ਸਿੰਘਾਂ ਦੀ ਗਿਣਤੀ ੨੦,੦੦੦ ਤੋਂ ੫੦,੦੦੦ ਤਕ ਕੀਤੀ ਗਈ ਹੈ। ਅਬਦਾਲੀ ਦੀ ਫੌਜ ਵਿਚ ਥਮਸ ਖਾਨ ਨਾਮ ਦਾ ਫ਼ਾਰਸੀ ਲੇਖਕ ਵੀ ਸੀ ਜਿਸ ਨੇ ਆਪ ਇਸ ਲੜਾਈ ਵਿਚ ਹਿੱਸਾ ਲਿਆ ਸੀ। ਉਸ ਨੇ 'ਕਿਸ-ਏ-ਥਮਸ-ਏ-ਮਸਕੀਨ' (ਥਮਸਨਾਮਾ) ਲਿਖਤ ਅਪ੍ਰੈਲ ੧੭੮੨ ਨੂੰ ਮੁਕੰਮਲ ਕੀਤਾ। ਇਸ ਲੜਾਈ ਵਿਚ ਥਮਸ ਖਾਨ ਨੇ ਸਿੱਖਾਂ ਦੀ ਯੁੱਧਨੀਤੀ ਅਤੇ ਬਹਾਦਰੀ ਦੇਖ ਕੇ ਭਵਿੱਖਬਾਣੀ ਕੀਤੀ ਸੀ, ਕਿ ਜਲਦੀ ਸਿੱਖ ਰਾਜ ਕਾਇਮ ਹੋ ਜਾਵੇਗਾ, ਜੋ ਬਾਅਦ ਵਿਚ ਸੱਚ ਨਿਕਲਿਆ। ਸਿੱਖ ਸ਼ਹੀਦਾਂ ਦੀ ਗਿਣਤੀ, ਉਸ ਨੇ ੨੫,੦੦੦ ਦਿੱਤੀ ਹੈ। ੧੮੪੧ ਈ: ਦੀ ਕ੍ਰਿਤ 'ਸ੍ਰੀ ਗੁਰ ਪੰਥ ਪ੍ਰਕਾਸ਼' ਹੈ ਜੋ ਭਾਈ ਰਤਨ ਸਿੰਘ ਦੇ ਪਿਤਾ ਅਤੇ ਚਾਚੇ ਨੇ ਇਸ ਲੜਾਈ ਵਿਚ ਆਪ ਹਿੱਸਾ ਸੀ। ਉਸ ਅਨੁਸਾਰ ਸਿੱਖ ਸ਼ਹੀਦਾਂ ਦੀ ਗਿਣਤੀ ੩੦,੦੦੦ ਦਿੱਤੀ ਹੈ। ਇਸ ਜੰਗ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਸਰਦਾਰ ਚੜ੍ਹਤ ਸਿੰਘ ਸ਼ੁਕਰਚੱਕੀਏ ਦੇ ਸਰੀਰ 'ਤੇ ਕ੍ਰਮਵਾਰ ੨੨ ਅਤੇ ੧੯ ਜ਼ਖ਼ਮ ਆਏ ਸਨ। ਇਨ੍ਹਾਂ ਜ਼ਖ਼ਮਾਂ ਤੋਂ ਪ੍ਰਤੱਖ ਹੈ ਕਿ ਸਾਰੇ ਸਿੱਖ ਜਰਨੈਲਾਂ ਨੇ ਲੜਾਈ ਆਪਣੇ ਮੋਢਿਆਂ 'ਤੇ ਹੰਢਾਈ ਸੀ। ਇਹ ਅਜਿਹੀ ਲੜਾਈ ਜਿਸ ਵਿਚ ਹਰ ਸਿੱਖ ਜੰਗਜੂ ਨੂੰ ਕੋਈ ਨਾ ਕੋਈ ਜ਼ਖ਼ਮ ਆਇਆ ਸੀ। ਭਾਵੇਂ ਇਸ ਲੜਾਈ ਵਿਚ ਬਹੁਤੇ ਸਿੰਘ ਸ਼ਹੀਦ ਹੋ ਚੁੱਕੇ ਸਨ ਪਰ ਫਿਰ ਵੀ ਸਿੰਘਾਂ ਵਿਚ ਚੜ੍ਹਦੀ ਕਲਾ ਵਾਲੀ ਸਪਿਰਟ ਠਾਠਾਂ ਮਾਰਦੀ ਸੀ। ਲੜਾਈ ਦੀ ਸ਼ਾਮ ਨੂੰ ਇਕ ਨਿਹੰਗ ਸਿੰਘ ਨੇ ਸਾਰਿਆਂ ਨੂੰ ਅਵਾਜ਼ਾਂ ਦਿੱਤੀਆਂ:

*'ਤੱਤ ਖਾਲਸੋ ਸੋ ਰਹਯੋ, ਗਯੋ ਸੁ ਖੋਟ ਗਵਾਇ'* *(ਪ੍ਰਾਚੀਨ ਪੰਥ ਪ੍ਰਕਾਸ਼)*

ਇਸ ਘੱਲੂਘਾਰੇ ਵਿਚ ਦੁਸ਼ਮਣ ਜਾਨਾਂ ਬਚਾ ਕੇ ਲੜਦੇ ਸਨ ਜਦਕਿ ਸਿੰਘ ਜਾਨਾਂ ਤਲੀ 'ਤੇ ਰੱਖ ਕੇ ਮੈਦਾਨ-ਏ-ਜੰਗ ਵਿਚ ਜੂਝ ਰਹੇ ਸਨ। ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦਰਸਾਏ ਮਾਰਗ 'ਤੇ ਚੱਟਾਨ ਵਾਂਗ ਅਡੋਲ ਰਹੇ। ਸਿੰਘਾਂ ਦੇ ਜੋਸ਼ ਅਤੇ ਸਿਦਕ ਵਿਚ ਕੋਈ ਫਰਕ ਨਾ ਆਇਆ। ਅਣਖ ਅਤੇ ਗ਼ੈਰਤ ਦੀ ਆਭਾ ਚਮਕਦੀ ਰਹੀ। ਤਵਾਰੀਖ਼ ਵਿਚ ਆਮ ਤੌਰ 'ਤੇ ਜ਼ਿਕਰ ਆਉਂਦਾ ਹੈ ਕਿ ਇਸ ਘੱਲੂਘਾਰੇ ਵਿਚ ਦਮਦਮੇ ਸਾਹਿਬ ਵਾਲੀ ਬੀੜ ਜਾਂਦੀ ਰਹੀ। ਪਰ ਇਸ ਘੱਲੂਘਾਰੇ ਤੋਂ ਪਹਿਲਾਂ ਇਸ ਬੀੜ ਦੇ ਕਈ ਉਤਾਰੇ ਹੋ ਚੁੱਕੇ ਸਨ।

ਚਾਰ ਮਹੀਨੇ ਅਜੇ ਲੰਘੇ ਹੀ ਸਨ ਕਿ ਸਿੰਘਾਂ ਇਕੱਠੇ ਹੋ ਕੇ ਸਰਹਿੰਦ 'ਤੇ ਹਮਲਾ ਕੀਤਾ ਅਤੇ ਜੁਲਾਈ ੧੭੬੨ ਵਿਚ ਲਾਹੌਰ ਦੇ ਆਸ-ਪਾਸ ਘੇਰਾ ਪਾ ਲਿਆ। ■

# ਸ੍ਰੀ ਗੁਰ ਪੰਥ ਪ੍ਰਕਾਸ਼ : ਆਮ ਜਾਣਕਾਰੀ

*-ਸ. ਨਵਦੀਪ ਸਿੰਘ*
*-ਬੀਬੀ ਮਨਜੀਤ ਕੌਰ*

**ਭੂਮਿਕਾ :**

ਸਿੱਖ ਇਤਿਹਾਸ ਦੇ ਗੁਰਮੁਖੀ ਸੋਮਿਆਂ[1] ਦੀ ਲੜੀ ਵਿਚ ਭਾਈ ਰਤਨ ਸਿੰਘ (ਭੰਗੂ) ਰਚਿਤ 'ਸ੍ਰੀ ਗੁਰ ਪੰਥ ਪ੍ਰਕਾਸ਼', ਜਨਮ-ਸਾਖੀਆਂ[2] ਅਤੇ ਗੁਰਬਿਲਾਸਾਂ[3] ਤੋਂ ਬਾਅਦ ਤੀਜੇ ਸਥਾਨ ਵਿਚ ਆਉਂਦਾ ਹੈ। 'ਸ੍ਰੀ ਗੁਰ ਪੰਥ ਪ੍ਰਕਾਸ਼' ਖਾਲਸੇ ਦੀ ਉਤਪਤੀ ਤੇ ਪਾਤਸ਼ਾਹੀ ਦਾਅਵੇ ਦੀ ਗਾਥਾ ਨੂੰ ਬੜੀ ਪ੍ਰਚੰਡ ਸ਼ੈਲੀ ਵਿਚ ਬਿਆਨ ਕਰਦਾ ਹੈ। ਕਰਤਾ ਦੇ ਆਪਣੇ ਸ਼ਬਦਾਂ ਵਿਚ:

*ਸਿੰਘਨ ਪਾਯੋ ਰਾਜ ਕਿਮ, ਔ ਦੀਨੋ ਕਿਨ ਪਾਤਿਸ਼ਾਹੁ।*

ਇਹ ਗ੍ਰੰਥ 'ਪੰਥ ਖਾਲਸੇ ਦਾ ਸੌ ਸਾਲਾ (੧੬੭੫-੧੭੭੫ ਈ:) ਲਹੂ-ਰੱਤਾ ਪੈਂਡਾ ਹੈ, ਜਿਸ 'ਪੁਰ ਲਹੂ-ਲੁਹਾਨ ਹੁੰਦਾ ਹੋਇਆ ਖਾਲਸਾ ਪੰਥ ਟੁਰਦਾ ਰਿਹਾ ਹੈ।"[4]

**ਗ੍ਰੰਥ ਦੀ ਰਚਨ-ਗਾਥਾ :**

ਲੱਗਭਗ ੧੭੦ ਅਧਿਆਇਆਂ[5] ਵਿਚ, ਕਾਵਿ-ਰੂਪ ਰਾਹੀਂ ਕੀਤੀ ਸਧਾਰਨ ਛੰਦਾਬੰਦੀ ਦੀ ਇਹ ਰਚਨਾ, ਕੈਪਟਨ ਮਰੇ[6] ਨੂੰ ਖਾਲਸੇ ਦੇ ਪਾਤਸ਼ਾਹੀ ਲੈਣ ਦੀ ਗਾਥਾ ਦੱਸਣ ਹਿਤ ਤਿਆਰ ਕੀਤੀ ਗਈ। ਗ੍ਰੰਥ ਕਰਤਾ ਭਾਈ ਰਤਨ ਸਿੰਘ (ਭੰਗੂ) ਅਨੁਸਾਰ ਅੰਗਰੇਜ਼ ਜਰਨੈਲ 'ਲੋਨੀ ਅਖਤਰ'[7] (Sir David Octterloney) ਨੂੰ ਮੁਗ਼ਲਨ ਬਾਦਸ਼ਾਹ[8] ਤੋਂ ਖਾਲਸੇ ਬਾਰੇ ਜੋ ਜਾਣਕਾਰੀ ਮਿਲੀ, ਉਹ ਨਾ ਕੇਵਲ ਅਧੂਰੀ ਸੀ ਬਲਕਿ ਰੰਜਿਸ਼, ਨਫ਼ਰਤ ਤੇ ਫਿਰਕੂ ਜ਼ਹਿਨੀਅਤ ਵਾਲੀ ਵੀ ਸੀ। 'ਮੁਗ਼ਲਨ' ਨੇ ਖਾਲਸੇ ਨੂੰ 'ਰਯਅਤਿ' ਕਿਹਾ ਸੀ, 'ਪੰਥ' ਨਹੀਂ। ਜਰਨੈਲ 'ਲੋਨੀ' ਕਿਉਂਕਿ ਸੂਝਵਾਨ ਸੀ, ਸੋ ਉਸ ਨੇ 'ਬਾਦਸ਼ਾਹ ਦਿਲੀਪਤਿ' ਦੀ ਖਾਲਸੇ ਬਾਰੇ ਦਿੱਤੀ ਹੋਈ ਜਾਣਕਾਰੀ ਦੀ ਸਚਾਈ ਜਾਣਨ ਵਾਸਤੇ, ਕੈਪਟਨ ਮਰੇ ਦੀ ਡਿਊਟੀ ਲਾਈ। ਕੈਪਟਨ ਮਰੇ ਨੇ ਜਰਨੈਲ ਦਾ ਹੁਕਮ ਮੰਨ ਕੇ ਇਕ ਬੂਟੇ ਸ਼ਾਹ ਨਾਂ ਦੇ ਮੌਲਵੀ ਨੂੰ 'ਸਿੰਘਨ ਕੀ ਉਤਪਤੀ' ਲਿਖਣ ਵਾਸਤੇ ਕਿਹਾ:

*ਮਰੀ ਹੁਕਮ ਲੈ ਉੱਦਮ ਕੀਯੋ, ਬੂਟੈ ਸ਼ਾਹਿ ਮੌਲਵੀ ਸਦ ਲੀਯੋ।*
*ਲਿਖਨ ਕਤਾਬ ਉਸੈ ਫੁਰਮਾਯੋ, ਸਿੰਘਨ ਕੀ ਉਤਪਤੀ ਲਿਖਾਯੋ॥*

ਜਿਸ ਥਾਂ (ਕਚਹਿਰੀ ਵਿਚ) ਕੈਪਟਨ ਮਰੇ ਤੇ ਮੌਲਵੀ ਬੂਟੇ ਸ਼ਾਹ ਮਿਲਦੇ ਸੀ, ਇਤਫ਼ਾਕੀਆ ਭਾਈ ਰਤਨ ਸਿੰਘ ਵੀ ਉਸੇ ਕਚਹਿਰੀ ਵਿਚ ਜਾਂਦਾ ਸੀ। ਕੈਪਟਨ ਨਾਲ ਉਸ ਦੀ ਗੱਲਬਾਤ ਵੀ ਹੁੰਦੀ ਰਹਿੰਦੀ ਸੀ। ਇਕ ਦਿਨ ਜਦੋਂ ਭਾਈ ਰਤਨ ਸਿੰਘ

ਨੂੰ ਕੈਪਟਨ ਮਰੇ ਦੁਆਰਾ ਮੌਲਵੀ ਬੂਟੇ ਸ਼ਾਹ ਤੋਂ 'ਖਾਲਸੇ ਦੀ ਉਤਪਤੀ' ਲਿਖਾਉਣ ਬਾਰੇ ਪਤਾ ਲੱਗਦਾ ਹੈ ਤਾਂ ਭਾਈ ਰਤਨ ਸਿੰਘ ਦੇ ਝਟ ਮਨ ਵਿਚ ਖਿਆਲ ਆਉਂਦਾ ਹੈ ਕਿ:

*ਯਹ ਮੌਲਵੀ ਹੈ ਮੁਸਲਮਾਨ, ਕਬ ਸਿਖਨ ਜਸ ਕਰੈ ਬਖਾਨ॥*

ਭਾਈ ਰਤਨ ਸਿੰਘ ਜਦੋਂ ਕੈਪਟਨ ਮਰੇ ਕੋਲੋਂ ਮੌਲਵੀ ਦੁਆਰਾ ਲਿਖਿਆ ਖਰੜਾ ਲੈ ਕੇ ਵਾਚਦਾ ਹੈ ਤਾਂ ਦੇਖਦਾ ਹੈ ਕਿ:

*ਇਨ ਗਲ ਖਾਲਸੇ ਕਹੀ ਨ ਸਾਰੀ॥*

ਸੋ ਇਸ ਤਰ੍ਹਾਂ ਕੈਪਟਨ ਮਰੇ ਨੂੰ ਪੰਥ ਖਾਲਸੇ ਦੀ ਅਸਲੀ ਕਹਾਣੀ ਦੱਸਣ ਲਈ, ਭਾਈ ਰਤਨ ਸਿੰਘ (ਭੰਗੂ) ਫਿਰ 'ਸ੍ਰੀ ਗੁਰ ਪੰਥ ਪ੍ਰਕਾਸ਼' ਦੀ ਰਚਨਾ ਕਰਦਾ ਹੈ।

**ਭਾਈ ਰਤਨ ਸਿੰਘ (ਭੰਗੂ) ਬਾਰੇ :**

ਭਾਈ ਰਤਨ ਸਿੰਘ, ਮੱਸੇ ਰੰਘੜ ਦਾ ਸਿਰ ਵੱਢ ਕੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਅਜ਼ਮਤ ਦੀ ਰਾਖੀ ਕਰਨ ਵਾਲੇ ਦੋ ਸਿੱਖ ਸੂਰਬੀਰ ਸਰਦਾਰਾਂ ਵਿੱਚੋਂ ਇਕ, ਸ. ਮਹਿਤਾਬ ਸਿੰਘ ਮੀਰਾਂਕੋਟੀਏ (ਦੂਸਰਾ ਸ. ਸੁੱਖਾ ਸਿੰਘ) ਦਾ ਪੋਤਰਾ ਸੀ। ਇਸ ਦੇ ਪਿਤਾ ਦਾ ਨਾਂ ਸ. ਰਾਇ ਸਿੰਘ ਸੀ। ਨਾਨਕਿਆਂ ਵੱਲੋਂ ਇਹ ਸ. ਸ਼ਿਯਾਮ ਸਿੰਘ (ਕਰੋੜਸਿੰਘੀਆ ਮਿਸਲ) ਦਾ ਦੋਹਤਾ ਸੀ। ਇਸ ਤਰ੍ਹਾਂ ਭਾਈ ਰਤਨ ਸਿੰਘ ਦੀਆਂ ਰਗਾਂ ਵਿਚ ਸਿੱਖ-ਇਤਿਹਾਸ ਦੇ ਦੋ ਸੂਰਬੀਰ ਬਹਾਦਰ ਜਰਨੈਲਾਂ ਦਾ ਖ਼ੂਨ ਸੀ। ਇਸ ਦੀ ਮਾਤਾ, ਨਾਨੀ ਤੇ ਪਿਤਾ ਨੇ ਘੱਲੂਘਾਰਿਆਂ ਦੇ ਝੱਖੜਾਂ ਵਾਲੇ ਬਿਖੜੇ ਪੈਂਡੇ ਆਪਣੇ ਪੈਰਾਂ ਨਾਲ ਤੈਅ ਕੀਤੇ ਹੋਏ ਸਨ।

**ਗ੍ਰੰਥ ਦਾ ਵਿਸ਼ਾ :**

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ 'ਖਾਲਸੇ ਦੀ ਉਤਪਤੀ ਦਰਸਾਉਂਦਾ ਇਹ ਗ੍ਰੰਥ, ਸਿੱਖ ਇਤਿਹਾਸ ਦੇ ਲੱਗਭਗ ਸੌ ਸਾਲਾਂ (੧੬੭੫-੧੭੭੫ ਈ:) ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ। ਮੋਟੇ ਜਿਹੇ ਰੂਪ ਵਿਚ ਇਹ ਦਸ ਗੁਰੂ ਸਾਹਿਬਾਨਾਂ ਦਾ ਸੰਖੇਪ ਹਾਲ ਦੱਸ ਕੇ (੯ਵੇਂ ਤੇ ੧੦ਵੇਂ ਗੁਰੂ ਜੀ ਬਾਰੇ ਥੋੜ੍ਹਾ ਵਿਸਥਾਰ ਹੈ), ਇਹ ਪੰਥ ਖਾਲਸੇ ਦੇ ਪਸਰਨ, ਅੰਮ੍ਰਿਤ-ਸੰਸਕਾਰ, ਅਨੰਦਪੁਰ ਸਾਹਿਬ ਦੀਆਂ ਲੜਾਈਆਂ, ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਆਦਿ ਬਾਰੇ ਜਾਣਕਾਰੀ ਦਿੰਦਾ ਹੋਇਆ ਪ੍ਰਸਿੱਧ ਸਿੰਘਾਂ ਦੀਆਂ ਸ਼ਹੀਦੀ ਗਾਥਾਵਾਂ ਨੂੰ ਬੜੇ ਰੌਂਗਟੇ ਖੜ੍ਹੇ ਕਰਨ ਵਾਲੀ ਓਜ਼ਮਈ ਸ਼ੈਲੀ ਵਿਚ ਬਿਆਨ ਕਰਦਾ ਹੈ। ਇਨ੍ਹਾਂ ਸਿੰਘ-ਸਰਦਾਰਾਂ ਵਿਚ ਲੱਗਭਗ ਭਾਈ ਤਾਰਾ ਸਿੰਘ ਵਾਂ, ਭਾਈ ਮਨੀ ਸਿੰਘ, ਭਾਈ ਮਹਿਤਾਬ ਸਿੰਘ, ਭਾਈ ਰਾਇ ਸਿੰਘ, ਬਾਬਾ ਬੋਤਾ ਸਿੰਘ, ਭਾਈ ਤਾਰੂ ਸਿੰਘ, ਭਾਈ ਹਾਠੂ ਸਿੰਘ, ਭਾਈ ਮਿੱਤ ਸਿੰਘ ਆਦਿ ਤੋਂ ਬਿਨਾਂ ਸ. ਕਪੂਰ ਸਿੰਘ (ਨਵਾਬ), ਸ. ਜੱਸਾ ਸਿੰਘ ਆਦਿ ਸਰਦਾਰਾਂ ਦੇ ਬਹਾਦਰੀ ਭਰੇ ਕਾਰਨਾਮੇ ਸ਼ਾਮਲ ਹਨ। ਹੋਰ ਅਨੇਕਾਂ ਘਟਨਾਵਾਂ ਦਾ ਵਰਣਨ ਕਰਦਾ ਇਹ ਗ੍ਰੰਥ ਸ.

ਸ਼ਿਯਾਮ ਸਿੰਘ ਦੀ ਮਿਸਲ ਤੇ ਸ. ਬਘੇਲ ਸਿੰਘ ਦੀ ਦਿੱਲੀ ਦਰਬਾਰ ਉੱਪਰ ਚੜ੍ਹਤ ਨੂੰ ਦਰਸਾਉਂਦਾ, ਖਾਲਸਾਈ ਦਬਦਬਾ ਤੇ ਸ਼ਾਨ ਨੂੰ ਉਜਾਗਰ ਕਰਦਾ ਹੋਇਆ ਸਮਾਪਤ ਹੋ ਜਾਂਦਾ ਹੈ।

**ਗ੍ਰੰਥ ਦੀ ਵਿਸ਼ੇਸ਼ਤਾ :**

'ਸ੍ਰੀ ਗੁਰ ਪੰਥ ਪ੍ਰਕਾਸ਼' ਗ੍ਰੰਥ, ਸਿੱਖ ਇਤਿਹਾਸ ਦੇ ਹੋਰ ਸ੍ਰੋਤ-ਗ੍ਰੰਥਾਂ ਦੀ ਤੁਲਨਾ ਵਿਚ ਅਤੇ ਇਤਿਹਾਸ ਦੇ ਨਾਲ ਸਿਧਾਂਤਕ ਮੁੱਲਾਂ ਵਿਚ ਕਈ ਪੱਖਾਂ ਤੋਂ ਵਿਲੱਖਣ ਥਾਂ 'ਤੇ ਹੈ। ਇਸ ਗੱਲ ਬਾਬਤ ਵਿਸਥਾਰ ਵਿਚ ਜਾਣਾ ਤਾਂ ਇਕ ਵੱਖਰੇ ਲੇਖ ਦੀ ਮੰਗ ਕਰੇਗਾ, ਪਰ ਸੰਖੇਪ ਵਿਚ (ਮਿਸਾਲ ਵਜੋਂ) ਦੋ ਕੁ ਗੱਲਾਂ ਵਿਸ਼ੇਸ਼ ਉਘੜਵੇਂ ਰੂਪ ਵਿਚ ਸਾਹਮਣੇ ਆਉਂਦੀਆਂ ਹਨ:

(ੳ) ਅਠਾਰ੍ਹਵੀਂ ਸਦੀ ਦਾ ਖਾਲਸਾਈ ਇਖ਼ਲਾਕ ਜਿਹੜਾ ਇਸ ਗ੍ਰੰਥ ਨੇ ਪੇਸ਼ ਕੀਤਾ ਹੈ, ਉਹ ਹੋਰ ਕੋਈ ਸਮਕਾਲੀ ਜਾਂ ਗੈਰ-ਸਮਕਾਲੀ ਲਿਖਤ ਪੇਸ਼ ਨਹੀਂ ਕਰ ਸਕੀ।[੯]

(ਅ) ਖਾਲਸਾ, ਤੇਜ ਦੀ ਪੂਜਾ ਨਹੀਂ ਕਰਦਾ, ਇਹ ਤੇਜਧਾਰੀ ਹੈ, ਇਹ ਤੱਥ ਜਿੰਨੀ ਸ਼ਿਦਤ ਨਾਲ ਇਸ ਗ੍ਰੰਥ ਨੇ ਪੇਸ਼ ਕੀਤਾ ਹੈ, ਹੋਰ ਗ੍ਰੰਥ ਨੇ ਨਹੀਂ।

(ੲ) 'ਪੰਥ' ਦੀ ਅਹਿਮੀਅਤ, ਲੋੜ ਤੇ ਪਰਿਭਾਸ਼ਾ, ਜਿੰਨੇ ਵਿਆਪਕ ਅਰਥ, ਇਸ ਗ੍ਰੰਥ ਵਿਚ ਲੈਂਦੀ ਹੈ, ਹੋਰ ਕਿਸੇ ਵਿਚ ਨਹੀਂ।

(ਸ) ਇਤਿਹਾਸਿਕ ਦ੍ਰਿਸ਼ਟੀ ਤੋਂ ੧੮ਵੀਂ ਸਦੀ ਦਾ ਇਤਿਹਾਸ ਦੱਸਣ ਲਈ ਸਾਡੇ ਕੋਲ ਇਸ ਗ੍ਰੰਥ ਤੋਂ ਅੱਗੇ ਦਾ ਹੋਰ ਕੋਈ ਸੋਮਾ ਨਹੀਂ।

ਉਪਰੋਕਤ ਤੱਥਾਂ ਤੋਂ ਇਹ ਅਰਥ ਨਹੀਂ ਲੈ ਲੈਣਾ ਚਾਹੀਦਾ ਕਿ ਹੋਰ ਕੋਈ ਗ੍ਰੰਥ ਇਹ 'ਤੱਥ' ਪੇਸ਼ ਨਹੀਂ ਕਰਦਾ, ਸਾਡਾ ਭਾਵ ਸਿਰਫ਼ ਇਹ ਦੱਸਣਾ ਹੈ ਕਿ ਇਸ ਗ੍ਰੰਥ ਵਿਚ ਉਪਰੋਕਤ ਗੱਲਾਂ ਵਿਸ਼ੇਸ਼ ਉਘੜਵੇਂ ਰੂਪ ਵਿਚ ਪੇਸ਼ ਹੋਈਆਂ ਹਨ।

**ਗ੍ਰੰਥ ਦੀ ਆਧਾਰ ਸਮੱਗਰੀ:**

ਭਾਈ ਰਤਨ ਸਿੰਘ (ਭੰਗੂ) ਕੈਪਟਨ ਮਰੇ ਦੇ ਸੰਪਰਕ ਵਿਚ ੧੮੦੭ ਈ: ਨੂੰ ਆਉਂਦਾ ਹੈ ਅਤੇ ਉਹ 'ਸ੍ਰੀ ਗੁਰ ਪੰਥ ਪ੍ਰਕਾਸ਼' ਨੂੰ ਆਪਣੇ ਨਾਨਾ ਸ. ਸ਼ਿਯਾਮ ਸਿੰਘ ਕਰੋੜਸਿੰਘੀਆ ਮਿਸਲ ਦੇ ਬੁੰਗੇ, ਜਿਹੜਾ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਖੱਬੀ ਬਾਹੀ ਵਿਚ ਮੌਜੂਦ ਸੀ, ਵਿਚ ਬੈਠ ਕੇ ੧੮੪੧ ਈ: ਨੂੰ ਸੰਪੂਰਨ ਕਰਦਾ ਹੈ:

*ਗਿਰਯੋ ਪੁਰਾਣੋ ਹੁਇ ਬੁੰਗੋ ਸ਼ਯਾਮ ਸਿੰਘੇ ਜੋ ਵਾਰ।*
*ਤਹਿੰ ਗੁਰ ਪੰਥ ਪ੍ਰਕਾਸ਼ ਗ੍ਰੰਥ ਲਿਖ, ਦੋਊ ਕੀਏ ਸੁਧਾਰ।*

ਇਸ ਤਰ੍ਹਾਂ ਭਾਈ ਰਤਨ ਸਿੰਘ ਨੇ ਆਪਣੇ ਮਹਾਨ ਕਾਰਜ ਨੂੰ ਪੂਰਾ ਕਰਨ ਲਈ ਲੱਗਭਗ ੩੩-੩੪ ਸਾਲ ਲਗਾਏ। ਇਸ ਲੰਮੇ ਸਮੇਂ ਵਿਚ ਯਕੀਨਨ ਉਸ ਨੇ ਉਸ ਸਮੇਂ ਉਪਲਬਧ ਹਰੇਕ ਸਿੱਖ ਗ੍ਰੰਥ ਨੂੰ ਵਾਚਿਆ ਹੋਵੇਗਾ, ਦੂਰ-ਦੁਰਾਡੇ ਤੁਰ-ਫਿਰ ਕੇ

ਬਜ਼ੁਰਗਾਂ ਤੋਂ ਰਵਾਇਤਾਂ, ਘਟਨਾਵਾਂ ਦੀ ਜਾਣਕਾਰੀ ਨੋਟ ਕੀਤੀ ਹੋਵੇਗੀ, ਲੰਮੇ-ਲੰਮੇ ਸਫ਼ਰ ਵੀ ਜ਼ਰੂਰ ਕੀਤੇ ਹੋਣਗੇ। 'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਸਹਿਜ ਨਾਲ ਕੀਤਾ ਅਧਿਐਨ ਦੱਸੇਗਾ ਕਿ ਭਾਈ ਰਤਨ ਸਿੰਘ ਨੇ ਤੁਰਕ ਅਤੇ ਹਿੰਦੂ ਮਨ ਨੂੰ ਕਿੰਨਾ ਨੇੜੇ ਤੋਂ ਸਮਝਿਆ ਹੈ, ਇਹ ਗੱਲ ਸਿਵਾਏ ਅਧਿਐਨ ਅਤੇ ਤਜ਼ਰਬੇ ਤੋਂ ਨਹੀਂ ਆ ਸਕਦੀ। ਸੋ ਕੁੱਲ ਮਿਲਾ ਕੇ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਆਧਾਰ ਉੱਤੇ, ਜੋ ਆਧਾਰ ਸਮੱਗਰੀ ਬਾਰੇ ਸੰਕੇਤ ਮਿਲਦੇ ਹਨ, ਉਹ ਸੰਖੇਪ ਵਿਚ ਲੱਗਭਗ ਇਹ ਹਨ:

**(ੳ) ਮੌਖਿਕ ਜਾਣਕਾਰੀ :**

(੧) ਇਸ ਵਿਚ ਇਹ ਆਪਣੇ ਪਿਤਾ (ਸ. ਰਾਇ ਸਿੰਘ, ਜਿਹੜਾ ਹਾਲੇ ਜਿਊਂਦਾ ਸੀ), ਮਾਤਾ ਤੇ ਨਾਨੀ ਤੋਂ ਵਡਮੁੱਲੀ ਜਾਣਕਾਰੀ ਹਾਸਲ ਕਰਦਾ ਹੈ:

*-ਰਤਨ ਸਿੰਘ ਸੁਨ ਪਿਤਾ ਤੇ, ਤੈਸੀ ਲਿਖੀ ਸੰਭਾਲ।*

*-ਸਯਾਮ ਸਿੰਘ ਕੀ ਸੁਨੋ ਕਹਾਨੀ, ਜਿਮ ਕਰ ਹਮਰੀ ਮਾਤ ਬਖਾਨੀ।*

(੨) ਦੂਜੇ ਨੰਬਰ ਉੱਤੇ ਉਹ ਘਰ ਦੇ ਹੋਰ ਮੈਂਬਰਾਂ ਤੇ ਹੋਰ ਦੂਰੋਂ-ਨੇੜੇ ਦੇ ਬਿਰਧ ਬਜ਼ੁਰਗਾਂ ਤੋਂ ਸਮੱਗਰੀ ਇਕੱਠੀ ਕਰਦਾ ਹੈ:

*ਅਬ ਮੈ ਲਿਖੋਂ ਸਿੰਘਨ ਕੀ ਸਾਖੀ, ਜਿਹ ਬਿਧ ਬਡਨ ਅਸਾਡਨ ਆਖੀ।*

*ਔਰ ਪੁਰਾਤਨ ਤੇ ਭੀ ਸੁਨੀ, ਹੁਤੇ ਜੁ ਬਿਰਧ ਸਿੱਖ ਬਹੁਗੁਨੀ।*

ਭਾਈ ਰਤਨ ਸਿੰਘ ਦੋ ਸ਼ਹੀਦ ਪਰਵਾਰਾਂ ਦੀ ਅੰਸ਼ ਸੀ ਤੇ ਹੱਡੀਂ ਹੰਢਾਏ ਦਰਦ ਨੂੰ ਜਾਣਨ ਵਾਲਿਆਂ ਵਿਚ ਰਹਿੰਦਾ ਸੀ, ਇਸ ਕਰਕੇ ਉਹ ਹਰ ਘਟਨਾ/ਵਰਤਾਰੇ ਦੀ ਗੱਲ ਨੂੰ ਤਹਿ ਤਕ ਮਹਿਸੂਸਦਾ ਸੀ। ਸੋ ਮੌਖਿਕ ਸਮੱਗਰੀ ਦਾ ਇਕ ਭਾਗ ਉਸ ਦਾ ਆਪਣਾ ਅਨੁਭਵ ਵੀ ਸੀ।

*-ਰਤਨ ਸਿੰਘ ਯੌ ਸਾਖੀ ਕਹੀ ਕਿਛ ਸੁਨਿ ਕੈ ਕਿਛੁ ਅਨੁਭਵ ਲਹੀ।*

**(ਅ) ਲਿਖਤ ਸਮੱਗਰੀ :**

(੧) ਸਭ ਤੋਂ ਪਹਿਲਾਂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ 'ਜਨਮ-ਸਾਖੀਆਂ' ਦਾ ਹਵਾਲਾ ਮਿਲਦਾ ਹੈ, ਜਦੋਂ ਉਹ ਗੁਰੂ ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਬਾਰੇ ਦੱਸਦਾ ਹੈ ਕਿ ਸਾਰੀ ਹਕੀਕਤ ਜਾਣਨ ਦੇ ਚਾਹਵਾਨ ਜਨਮ-ਸਾਖੀਆਂ ਦੇਖਣ:

*ਸਭੀ ਹਕੀਕਤ ਉਨੈ ਕੀ, ਇਹਾਂ ਲਿਖੀ ਯੌ ਨਾਹਿ।*

*ਜਨਮ ਸਾਖੀ ਪੁਰਾਤਨੋ* ਦੇਖੋ ਜਿਸ ਹੁਇ ਜਾਹਿ॥*

*(*ਪੁਰਾਤਨੋ' ਦਾ ਅਰਥ ਪੁਰਾਤਨ ਜਨਮ ਸਾਖੀ ਤੋਂ ਨਹੀਂ, ਇਹ ਨਾਂ ਭਾਈ ਵੀਰ ਸਿੰਘ ਨੇ ਹਾਫ਼ਿਜ਼ਾਬਾਦ ਆਦਿ ਵਾਲੇ ਨੁਖਸੇ ਨੂੰ ਸੰਪਾਦਿਤ ਕਰਦਿਆਂ ੧੯੨੬ ਈ: ਵਿਚ ਦਿੱਤਾ ਸੀ। ਇੱਥੇ 'ਪੁਰਾਤਨੋ' ਦਾ ਭਾਵ ਪੁਰਾਣੀਆਂ ਜਨਮ ਸਾਖੀਆਂ ਤੋਂ ਹੈ, ਭਾਵ ਪੁਰਾਣੇ ਗ੍ਰੰਥਾਂ (ਜਨਮ ਸਾਖੀਆਂ) ਦੇ ਹਵਾਲੇ ਦੇਖੋ:*

(੨) ਗੁਰੂ ਬਾਬੇ ਦੀਆਂ 'ਗੋਸ਼ਟਾਂ' ਦਾ ਜ਼ਿਕਰ ਵੀ ਭਾਈ ਰਤਨ ਸਿੰਘ ਕਰਦਾ ਹੈ:

*ਗੋਸ਼ਟਨ ਕੋ ਔ ਸਾਖੀ ਭਾਇ, ਨਹ ਮੂਰਖ ਕੇ ਸਮਝਤ ਬਾਇ।*

(੩) ਸਾਰੇ ਗੁਰਬਿਲਾਸਾਂ (ਪਾ.੬ਵੀਂ, ਪਾ. ੧੦ਵੀਂ, ਭਾਈ ਸੁੱਖਾ ਸਿੰਘ, ਭਾਈ ਕੁਇਰ ਸਿੰਘ ਆਦਿ) ਦਾ ਅਧਿਐਨ ਭਾਈ ਰਤਨ ਸਿੰਘ ਨੇ ਕੀਤਾ ਸੀ।

*ਜਿਸ ਕਉ ਹੁਇ ਸਭ ਸੁਨਨੈ ਲੋਰ, ਸੋ ਲੇਵੈ 'ਗੁਰਬਿਲਾਸਹਿ' ਟੋਰ॥*

ਇੱਥੇ ਧਿਆਨ ਦੇਣ 'ਤੇ ਜ਼ਿਕਰਯੋਗ ਨੁਕਤਾ ਇਹ ਹੈ ਕਿ ਭਾਵੇਂ ਭਾਈ ਰਤਨ ਸਿੰਘ ਇਕੱਲੇ-ਇਕੱਲੇ 'ਗੁਰਬਿਲਾਸ' (ਸਮੇਤ ਕਰਤੇ ਦੇ) ਦਾ ਜ਼ਿਕਰ ਵੀ ਕਰਦਾ ਹੈ (ਵੇਖੋ ੧੬ ਨੰ. ਸਾਖੀ ਤੇ ਬੰਦ ਨੰ. ੨੧), ਪਰ ਉਪਰੋਕਤ ਹਵਾਲੇ ਵਿਚ 'ਗੁਰਬਿਲਾਸ' ਨੂੰ ਬਹੁਵਚਨ ਰੂਪ ਵਿਚ (ਗੁਰਬਿਲਾਸਹਿ) ਵਰਤ ਕੇ ਸਾਰੇ ਇਸ ਪੱਧਤੀ ਦੇ ਗ੍ਰੰਥਾਂ ਵੱਲ ਸੰਕੇਤ ਕਰ ਦਿੱਤਾ ਹੈ।

ਉਪਰੋਕਤ ਹਵਾਲਿਆਂ ਤੋਂ ਬਿਨਾਂ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਮਿਲਦੇ ਗੁਰਬਾਣੀ, ਭਾਈ ਗੁਰਦਾਸ ਜੀ ਦੀ ਬਾਣੀ, ਦਸਮ-ਗ੍ਰੰਥ (ਖਾਸ ਕਰ ਬਚਿਤ੍ਰ ਨਾਟਕ) ਆਦਿ ਦੇ ਹਵਾਲੇ, ਪੌਰਾਣਿਕ ਤੇ ਸੈਂਕੜੇ ਇਤਿਹਾਸਿਕ ਸੰਕੇਤ, ਸੱਭਿਆਚਾਰ ਤੇ ਲੋਕਾਂ ਦੀ ਰਲੀ-ਮਿਲੀ ਸੰਸਕ੍ਰਿਤੀ ਦੇ ਮੁਹਾਵਰੇ, ਰਹਿਣ-ਸਹਿਣ, ਜਾਤਾਂ-ਪਾਤਾਂ, ਹਥਿਆਰਾਂ, ਜਾਨਵਰਾਂ ਆਦਿ ਦੇ ਸੰਕੇਤ ਇਹ ਸਿੱਧ ਕਰਨ ਲਈ ਕਾਫੀ ਹਨ ਕਿ ਭਾਈ ਰਤਨ ਸਿੰਘ ਨੇ ਡੂੰਘੇਰਾ ਅਧਿਐਨ ਕਰ ਕੇ ਇਹ ਗ੍ਰੰਥ ਲਿਖਿਆ, ਇਸ ਦੀ ਸ੍ਰੋਤ ਜਾਂ ਆਧਾਰ ਸਮੱਗਰੀ ਵਿਚ ਵੈਦਿਕ ਤੇ ਸਾਮੀ ਰਵਾਇਤਾਂ ਵੀ ਸ਼ਾਮਿਲ ਹਨ।

**ਗ੍ਰੰਥ ਦੇ ਵਿਸ਼ੇ ਪ੍ਰਤੀ ਇਤਰਾਜ਼ :**

ਭਾਈ ਰਤਨ ਸਿੰਘ (ਭੰਗੂ) ਦੇ ਇਸ ਗ੍ਰੰਥ ਪ੍ਰਤੀ ਕਈ ਸੱਜਣ ਕਈ ਕਿਸਮ ਦੇ ਇਤਰਾਜ਼ ਲਗਾਉਂਦੇ/ਮਹਿਸੂਸਦੇ ਹਨ, ਇਨ੍ਹਾਂ ਇਤਰਾਜ਼ਾਂ ਬਾਰੇ ਵੀ ਥੋੜ੍ਹਾ ਜਾਣ ਲੈਣਾ ਠੀਕ ਰਹੇਗਾ:

(੧) ਪਹਿਲਾ ਇਤਰਾਜ਼ ਇਸ ਗ੍ਰੰਥ ਦੀ ਸੰਪਾਦਨਾ ਅਤੇ ਇਸ ਦੇ ਪਹਿਲੇ ਸੰਪਾਦਕ (ਭਾਈ ਵੀਰ ਸਿੰਘ, ਜਿਨ੍ਹਾਂ ੧੯੧੪ ਈ: ਵਿਚ ਮਾਰਚ ਦੇ ਮਹੀਨੇ 'ਖਾਲਸਾ ਸਮਾਚਾਰ ਸ੍ਰੀ ਅੰਮ੍ਰਿਤਸਰ' ਤੋਂ ਛਾਪਿਆ ਸੀ, ਸੰਪਾਦਨਾ ਕਰ ਕੇ) ਪ੍ਰਤੀ ਹੈ।[੧੦]

(੨) ਦੂਜਾ ਇਤਰਾਜ਼, ਜਿਹੜਾ ਖਾਸ ਮਹੱਤਤਾ ਰੱਖਦਾ ਹੈ, ਉਹ ਇਹ ਹੈ ਕਿ ਭਾਈ ਰਤਨ ਸਿੰਘ ਬਾਬਾ ਬੰਦਾ ਸਿੰਘ ਪ੍ਰਤੀ ਠੀਕ ਵੇਹਵਾ ਨਹੀਂ ਦੇ ਸਕੇ, ਬਲਕਿ ਕਈ ਭੁਲੇਖੇ ਪੈਦਾ ਕਰ ਗਏ ਹਨ, ਨਾਲ ਹੀ ਭਾਈ ਰਤਨ ਸਿੰਘ ਦਾ ਮਝੈਲਾਂ, ਪ੍ਰਤੀ ਕੁਝ ਵਿਸ਼ੇਸ਼ ਝੁਕਾਅ ਰੱਖਣ ਦਾ ਮਸਲਾ ਹੈ।

(੩) ਤੀਜਾ ਇਤਰਾਜ਼ ਇਹ ਹੈ ਕਿ ਭਾਈ ਰਤਨ ਸਿੰਘ (ਭੰਗੂ) ਨੇ 'ਮਹਾਰਾਜਾ ਰਣਜੀਤ ਸਿੰਘ ਕਾਲ' ਦੀ ਗੱਲ ਕਿਉਂ ਨਹੀਂ ਕੀਤੀ? ਜਾਂ ਇਸ ਦੇ ਨਾਲ ਲਗਵਾਂ ਇਤਰਾਜ਼ ਇਹ ਵੀ ਹੈ ਕਿ (ਭੰਗੂ) ਨੇ ਕਈ ਉੱਘੇ ਸ਼ਹੀਦਾਂ ਦੀਆਂ ਸ਼ਹੀਦੀਆਂ ਆਦਿ ਬਾਰੇ ਕਿਉਂ ਨਹੀਂ ਲਿਖਿਆ? (ਜਿਵੇਂ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਬਾਰੇ)

(੪) ਅਗਲਾ ਇਤਰਾਜ਼ ਗਲਤ ਘਟਨਾਵਾਂ ਜਾਂ ਤਿੱਥਾਂ ਦੇਣ ਬਾਰੇ ਹੈ, ਜਿਵੇਂ ਖਾਲਸੇ ਦੇ ਪ੍ਰਕਾਸ਼ ਪੁਰਬ ਦੀ ਗਲਤ ਜਾਣਕਾਰੀ।

(੫) ਅਗਲਾ ਇਤਰਾਜ਼ ਇਹ ਹੈ ਕਿ ਇਸ ਵਿਚ ਕਈ ਗੁਰਮਤਿ ਵਿਰੋਧੀ ਗੱਲਾਂ ਹਨ। ਆਦਿ-ਆਦਿ।

ਉਪਰੋਕਤ ਤੋਂ ਬਿਨਾਂ ਹੋਰ ਵੀ ਕਈ ਛੋਟੇ-ਮੋਟੇ ਇਤਰਾਜ਼ ਹਨ, ਹਥਲੇ ਕਾਰਜ ਵਿਚ ਉਪਰੋਕਤ ਇਤਰਾਜ਼ਾਂ ਦਾ ਸਵਿਸਥਾਰ ਹਵਾਲਾ ਦੇਣਾ, ਵਿਸ਼ਲੇਸ਼ਣ ਕਰਨਾ ਜਾਂ ਉੱਤਰ ਦੇਣਾ ਤਾਂ ਸੰਭਵ ਨਹੀਂ ਹੋਵੇਗਾ, ਪਰ ਵਿਸ਼ੇ ਦੀ ਸਾਰਥਿਕਤਾ ਨੂੰ ਮਹਿਸੂਸ ਕਰਦਿਆਂ ਦੋ-ਚਾਰ ਗੱਲਾਂ ਟਿੱਪਣੀ ਜਾਂ ਸੰਕੇਤ ਵਜੋਂ ਜ਼ਰੂਰ ਪਾਠਕਾਂ ਨਾਲ ਸਾਂਝੀਆਂ ਕਰਨੀਆਂ ਹਨ।

(੧) ਪ੍ਰਮਾਣਿਕ ਪਾਠ ਦੀ ਸਮੱਸਿਆ ਕੇਵਲ 'ਸ੍ਰੀ ਗੁਰ ਪੰਥ ਪ੍ਰਕਾਸ਼' ਬਾਰੇ ਹੀ ਨਹੀਂ ਬਲਕਿ ਮੱਧਕਾਲੀ ਜਾਂ ਪੁਰਾਤਨ ਸਾਹਿਤ ਦੀ ਹਰ ਵਿਧਾ (form) ਪ੍ਰਤੀ ਹੈ.। ਇਹ ਸਮੱਸਿਆ ਕੇਵਲ ਪੰਜਾਬੀ/ਸਿੱਖ ਸਾਹਿਤ ਦੀ ਹੀ ਨਹੀਂ, ਸਗੋਂ ਹਰ ਭਾਰਤੀ ਭਾਸ਼ਾ/ਸਾਹਿਤ ਤੇ ਇੱਥੋਂ ਤਕ ਕਿ ਸੰਸਾਰ ਦੇ ਵਿਕਸਤ ਸਾਹਿਤ ਦੀ ਵੀ ਹੈ।[੧੧] ਦੂਜੀ ਗੱਲ ਇਸ ਦੇ ਪਹਿਲੇ ਸੰਪਾਦਕ (ਭਾਈ ਵੀਰ ਸਿੰਘ) ਬਾਰੇ ਜੋ ਉਠਾਈ ਜਾਂਦੀ ਹੈ, ਉਹ ਇਹ ਹੈ ਕਿ ਇਨ੍ਹਾਂ ਦੁਆਰਾ ਸੰਪਾਦਨਾ ਵੇਲੇ ਜੋ ਖਰੜਾ ਆਧਾਰ ਬਣਾਇਆ ਗਿਆ ਹੈ, ਉਸ ਵਿਚ ਕਈ ਵਾਧੇ-ਘਾਟੇ ਇਨ੍ਹਾਂ ਆਪ ਕੀਤੇ ਅਤੇ ਹੋਰ ਖਰੜਿਆਂ ਨੂੰ ਆਧਾਰ ਲਈ ਵਰਤਿਆ ਨਹੀਂ ਗਿਆ। 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ (ਜਿਹੜਾ 'ਪ੍ਰਾਚੀਨ ਪੰਥ ਪ੍ਰਕਾਸ਼' ਨਾਂ ਹੇਠ ਛਪਿਆ) ਖਰੜਿਆਂ ਵਿੱਚੋਂ ਇਸ ਦੇ ਸੰਪਾਦਕ ਨੇ ਗੁਰਮਤਿ ਵਿਰੋਧੀ ਗੱਲਾਂ ਨੂੰ ਹੀ ਛੱਡਿਆ ਹੈ, ਅਜਿਹਾ ਕਰਨਾ ਕੋਈ ਮਾੜੀ ਜਾਂ ਅਵਿਗਿਆਨਿਕ ਗੱਲ ਨਹੀਂ। ਪਹਿਲੀ ਗੱਲ ਇਹ ਕਿ ਇਹ ਗੱਲ ਸਭ ਮਾਣਯੋਗ ਵਿਦਵਾਨ ਮੰਨ ਚੁੱਕੇ ਹਨ ਕਿ ਪੰਥਕ ਵਿਰੋਧੀ ਮਾੜੀ ਤੇ ਸੌੜੀ ਸੋਚ ਵਾਲਿਆਂ ਵੱਲੋਂ ਸਿੱਖ-ਸਾਹਿਤ ਨੂੰ ਜੀਅ ਭਰ ਕੇ ਵਿਗਾੜਿਆ ਗਿਆ ਹੈ, ਫਿਰ ਉਨ੍ਹਾਂ (ਅਖੌਤੀ) ਖਰੜਿਆਂ ਦੀ ਕੀ ਪ੍ਰਮਾਣਿਕਤਾ ਹੈ, ਜਿਸ ਦੇ ਪਾਠਾਂ ਨੂੰ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਸੰਪਾਦਕ ਨੇ ਛੱਡ ਦਿੱਤਾ? ਦੂਜੀ ਮਹੱਤਵਪੂਰਨ ਗੱਲ ਇਹ ਹੈ ਕਿ ਸੰਸਾਰ ਦੀ ਹਰ ਜਾਗੀ ਕੌਮ ਨੇ ਆਪਣੇ ਸਾਹਿਤ ਪ੍ਰਤੀ, ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਠੀਕ/ਪ੍ਰਮਾਣਿਕ ਕਰਨ ਦਾ ਯਤਨ ਕੀਤਾ ਹੈ। ਇਸਲਾਮ ਦੇ ਵਿਦਵਾਨਾਂ ਸਾਹਮਣੇ ਆਈ 'ਹਦੀਸਾਂ' ਦੀ ਸਮੱਸਿਆਂ ਤੋਂ ਹਰ ਸੂਝਵਾਨ ਪਾਠਕ ਜਾਣੂ ਹੈ। ਜੁਰਾਸਟਰੀਅਨ ਸਕਾਲਰਾਂ ਵੱਲੋਂ 'ਆਵੇਸਤਾ' ਦੀ ਸੰਪਾਦਨਾ, ਬੋਧੀ ਵਿਦਵਾਨਾਂ ਵੱਲੋਂ ਆਪਣੇ ਗ੍ਰੰਥਾਂ ਦੀ ਸੰਪਾਦਨਾ ਦੀ ਘਾਲਣਾ ਅਤੇ ਡਾ. ਸੁਖਵੰਤ ਆਦਿ ਵੱਲੋਂ 'ਮਹਾਂਭਾਰਤ' ਦੀ ਵਿਗਿਆਨਿਕ ਸੰਪਾਦਨਾ ਅੱਗੇ ਕਿਸ ਦਾ ਸਿਰ ਨਹੀਂ ਝੁਕੇਗਾ? ਕੀ ਇਨ੍ਹਾਂ ਮਹਾਂਵਿਦਵਾਨਾਂ ਨੇ ਅਜਿਹੇ

ਸੈਂਕੜੇ ਖਰੜੇ, ਜਿਨ੍ਹਾਂ ਨੇ ਸੰਬੰਧਿਤ ਗ੍ਰੰਥ ਦੇ ਵਿਸ਼ੇ ਤੋਂ ਹਟਵੀਂ ਗੱਲ ਕੀਤੀ ਗਈ ਹੋਵੇਗੀ, ਛੱਡੇ ਨਹੀਂ ਹੋਣਗੇ? ਖੈਰ, ਉਪਰੋਕਤ ਗੱਲ ਦਰਸਾਅ ਕੇ ਅਸੀਂ ਕੋਈ ਵਾਦ ਜਾਂ ਬਹਿਸ ਦਾ ਅਰੰਭ ਨਹੀਂ ਕਰਨਾ ਚਾਹੁੰਦੇ, ਕੇਵਲ ਇਨ੍ਹਾਂ ਹੀ ਕਹਿਣਾ ਹੈ ਜੇਕਰ (ਪ੍ਰਾਚੀਨ ਪੰਥ ਪ੍ਰਕਾਸ਼) ਦੇ ਸੰਪਾਦਕ ਨੇ ਆਪਣੇ ਆਧਾਰ ਖਰੜੇ ਵਿੱਚੋਂ ਗੁਰਮਤਿ ਵਿਰੋਧੀ ਅੰਸ਼ਾਂ ਨੂੰ ਛੱਡ ਦਿੱਤਾ ਹੈ ਤਾਂ ਇਹ ਕੋਈ ਮਾੜੀ ਜਾਂ ਦੁਨੀਆ ਨਾਲੋਂ ਅਲਹਿਦੀ ਗੱਲ ਨਹੀਂ ਕੀਤੀ। ਸਪੱਸ਼ਟ ਰੂਪ ਵਿਚ ਸੌੜੀ ਸੋਚ ਵਾਲਿਆਂ ਨੇ ਉਨ੍ਹਾਂ ਖਰੜਿਆਂ ਨੂੰ ਵਿਗਾੜਿਆ ਹੈ।

(੨) ਦੂਸਰਾ ਇਤਰਾਜ਼ ਭਾਈ ਰਤਨ ਸਿੰਘ ਦੀ ਬਾਬਾ ਬੰਦਾ ਸਿੰਘ ਪ੍ਰਤੀ ਉਦਾਸੀਨਤਾ ਅਤੇ 'ਤੱਤ ਖਾਲਸੇ' (ਮਝੈਲਾਂ) ਦਾ ਪੱਖ ਲੈਣ ਸਬੰਧੀ ਹੈ। ਭਾਈ ਰਤਨ ਸਿੰਘ ਨੇ ਬਾਬਾ ਬੰਦਾ ਸਿੰਘ ਬਹਾਦਰ ਉੱਤੇ ਦੋਸ਼ ਲਾਇਆ ਹੈ ਕਿ ਉਹ ਗੁਰੂ ਕਹਾਉਂਦਾ ਹੈ, ਫਤਹਿ ਦਰਸ਼ਨ ਬੋਲਦਾ ਹੈ, ਮੰਡੀ ਦੀ ਇਕ ਔਰਤ (ਰੰਡੀ) ਨਾਲ ਵਿਆਹ ਕਰਵਾਇਆ ਹੈ, ਸੂਹੇ ਕੱਪੜੇ ਪਹਿਨਦਾ ਹੈ, ਮਹਾਂਪ੍ਰਸ਼ਾਦ ਨਹੀਂ ਛਕਦਾ ਆਦਿ-ਆਦਿ।[੧੨] ਇਹ ਗੱਲ ਚੰਗੀ ਤਰ੍ਹਾਂ ਸਾਨੂੰ ਮੰਨ ਲੈਣੀ ਚਾਹੀਦੀ ਹੈ ਕਿ ਹਰ ਮਨੁੱਖ ਗਲਤੀ ਕਰ ਸਕਦਾ ਹੈ। ਇਕ ਅਜਿਹਾ ਇਤਿਹਾਸਕਾਰ ਜਿਹੜਾ ਉਪਾਧੀ-ਸਾਪੇਖ ਇਤਿਹਾਸਕਾਰ ਵੀ ਨਹੀਂ ਉਸ ਤੋਂ ਗਲਤੀ ਹੋ ਜਾਣੀ ਕੋਈ ਕੁਥਾਂ ਜਾਂ ਅਲੋਕਾਰ ਗੱਲ ਨਹੀਂ, ਬਿਲਕੁਲ ਕੁਦਰਤੀ ਗੱਲ ਹੈ।

ਅਗਲੀ ਗੱਲ ਜਿਹੜੀ ਖਾਸ ਧਿਆਨ ਦੀ ਮੰਗ ਕਰਦੀ ਹੈ, ਉਹ ਇਹ ਹੈ ਕਿ 'ਸਥਾਪਤੀ' ਵਿਰੁੱਧ ਜਿਸ ਕਿਸੇ ਨੇ ਵੀ 'ਹਥਿਆਰ' ਚੁੱਕੇ ਹਨ, (ਕਿਸੇ ਵੀ ਸਮੇਂ ਅਤੇ ਕਿਸੇ ਵੀ ਦੇਸ਼ ਵਿਚ) ਉਹ ਹਮੇਸ਼ਾਂ ਬਾਗੀ, ਅਤਿਵਾਦੀ, ਲੁਟੇਰਾ, ਦਰਿੰਦਾ, ਡਾਕੂ, ਜ਼ਾਲਮ ਆਦਿ ਲਕਬਾਂ ਨਾਲ ਹੀ (ਆਪਾ) ਸ਼ਿੰਗਾਰਦਾ ਰਿਹਾ ਹੈ। ਯਕੀਨਨ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਸਮੇਂ ਦੇ ਫਿਰਕੂ ਵਾਤਾਵਰਨ ਨੇ ਉਗਲਿਆ ਅੰਨ੍ਹਾਂ ਝੂਠ ਭਾਈ ਰਤਨ ਸਿੰਘ (ਭੰਗੂ) ਤਕ ਬਦਸੂਰਤ ਜਾਰੀ ਰਿਹਾ ਹੋਵੇਗਾ (ਇਹ ਤਾਂ ਹਾਲੇ ਵੀ ਜਾਰੀ ਹੈ, ਭਾਵੇਂ ਲੁਕਵੇਂ ਢੰਗ ਨਾਲ ਹੀ ਸਹੀ) ਜਿਸ ਦਾ ਅਸਰ ਇਕ ਸੰਵੇਦਨ ਦਿਲ ਵਾਲੇ ਇਤਿਹਾਸਕਾਰ 'ਤੇ ਪੈਣਾ ਕੁਦਰਤੀ ਹੋ ਸਕਦਾ ਹੈ। ਅਗਲੀ ਗੱਲ ਸਿਧਾਂਤਕ ਨੁਕਤੇ ਤੋਂ ਇਹ ਹੈ ਕਿ ਹਾਲੇ ਤਕ ਅਸੀਂ ਆਪਣੇ ਗ੍ਰੰਥਾਂ ਦੇ ਅੱਖਰ-ਅੱਖਰ ਦਾ ਦਾਰਸ਼ਨਿਕ ਅਧਿਐਨ ਕਰ ਨਹੀਂ ਸਕੇ। ਸ਼ਬਦਾਂ ਦੇ ਭਾਵ-ਅਰਥਾਂ ਦੀ ਗਹਿਰਾਈ ਵਿਚ ਜਾ ਕੇ ਸ਼ਬਦਾਂ ਦੇ ਅਰਥ ਵਿਆਪਕ ਹੋ ਜਾਂਦੇ ਹਨ; ਮਿਸਾਲ ਲਈ ਜੇ ਬਾਬਾ ਬੰਦਾ ਸਿੰਘ ਜੀ 'ਫਤਹਿ ਦਰਸ਼ਨ' ਬੋਲਦਾ ਹੈ ਤਾਂ ਇਹ ਗੱਲ ਤਾਂ ਉਸ ਨੂੰ ਉਸ ਦੇ ਆਪਣੇ ਗੁਰੂ (ਗੁਰੂ ਗ੍ਰੰਥ ਸਾਹਿਬ ਜੀ.... 'ਹਾਰ ਨਹੀ ਸਭ ਜੇਤੈ॥) ਨੇ ਸਿਖਾਈ ਹੈ, ਭਾਵ ਕਿ ਦਰਸ਼ਨ ਹਮੇਸ਼ਾਂ 'ਫਤਹਿ' ਦਾ ਹੀ ਹੋਵੇ, ਹਾਰ ਦਾ 'ਦਰਸ਼ਨ' (ਚਿਤਵਨਾ) ਤਾਂ ਨਿਰਾਸ਼ਤਾ

ਪੈਦਾ ਕਰਦਾ ਹੈ, ਗੁਰੂ ਕਾ ਖਾਲਸਾ ਤਾਂ ਹਮੇਸ਼ਾਂ 'ਚੜ੍ਹਦੀ ਕਲਾ' ਵਿਚ ਵਿਚਰਦਾ ਹੈ (ਫਤਹਿ ਦੇ ਦਰਸ਼ਨ ਕਰਦਾ ਹੈ)। ਖੁਦ ਭਾਈ ਰਤਨ ਸਿੰਘ (ਭੰਗੂ) ਹੀ ਲਿਖਦਾ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਐਨੇ ਹੌਂਸਲੇ ਵਾਲਾ ਸੀ ਕਿ ਸਾਹਮਣੇ ਖੜ੍ਹੀ ਮੌਤ/ਹਾਰ ਤੱਕ ਕੇ ਵੀ ਮੱਥੇ ਵੱਟ ਨਹੀਂ ਪੈਣ ਦਿੰਦਾ। ਖੈਰ, ਇਹ ਇਤਿਹਾਸਿਕ ਅਨੁਮਾਨਕਾਰੀ ਅਨੁਸਾਰ ਤਾਂ ਗੱਲ ਹੋਰ ਤਰ੍ਹਾਂ ਜਾਪੇਗੀ, ਪਰ ਦਰਸ਼ਨ ਆਪਣੇ ਨਤੀਜੇ ਹੋਰ ਤਰ੍ਹਾਂ ਕੱਢਦਾ ਹੈ।

(੩) ਤੀਜੇ ਇਤਰਾਜ਼ ਬਾਰੇ ਸਿਰਫ਼ ਇੰਨ੍ਹਾ ਹੀ ਕਿਹਾ ਜਾਵੇਗਾ ਕਿ ਜਿਸ ਗੱਲ ਦਾ ਜਵਾਬ ਭਾਈ ਰਤਨ ਸਿੰਘ ਦੇਣਾ ਚਾਹੁੰਦਾ ਸੀ, ਉਹ 'ਮਹਾਰਾਜਾ ਰਣਜੀਤ ਸਿੰਘ ਕਾਲ' ਸ਼ਾਮਲ ਕੀਤੇ ਬਿਨਾਂ ਵੀ ਦਿੱਤਾ ਜਾ ਚੁੱਕਿਆ ਹੈ ਅਤੇ ਦੂਸਰਾ ਕਈ ਸਿੰਘਾਂ ਦੀਆਂ ਸ਼ਹੀਦੀਆਂ ਬਾਰੇ ਹੋ ਸਕਦਾ ਹੈ ਕਿ ਉਸ ਨੂੰ ਸਮੱਗਰੀ ਨਾ ਮਿਲੀ ਹੋਵੇ ਜਾਂ ਉਸ ਨੇ ਲਿਖਿਆ ਹੋਵੇ ਪਰ ਸਮੇਂ ਦੇ ਕਾਲੇ ਦੌਰ ਨੇ ਉਹ ਲਿਖਤਾਂ ਸਾਡੀ ਨਜ਼ਰ ਤੋਂ ਓਝਲ ਕਰ ਦਿੱਤੀਆਂ ਹੋਣ, ਕਿਉਂਕਿ ਕਾਲੇ ਪਰਛਾਵੇਂ 'ਸੱਚ' ਦੇ ਪ੍ਰਗਟ ਹੋਣ ਸਮੇਂ ਤੋਂ ਹੀ ਪਿੱਛਾ ਕਰ ਰਹੇ ਹਨ।

(੪) ਕਈ ਅਜਿਹੀਆਂ ਘਟਨਾਵਾਂ ਜਾਂ ਤਾਰੀਖ਼ਾਂ, ਜਿਸ ਦੀ ਪੁਸ਼ਟੀ ਕੋਈ ਹੋਰ ਸਮਕਾਲੀ/ਗੈਰ-ਸਮਕਾਲੀ ਲਿਖਤ ਨਹੀਂ ਕਰਦੀ, ਆ ਜਾਣੀਆਂ ਕੋਈ ਗੈਰ-ਕੁਦਰਤੀ ਵਰਤਾਰਾ ਨਹੀਂ, ਹਰ ਕੋਈ ਭੁਲਣਹਾਰ ਹੈ।

(੫) ਪੰਜਵੇਂ ਇਤਰਾਜ਼ ਦਾ ਕੋਈ ਬਹੁਤਾ ਤਾਰਕਿਕ ਆਧਾਰ ਨਹੀਂ, ਕਿਉਂਕਿ ਇਹ ਪਹਿਲਾਂ ਵੀ ਕਿਹਾ ਜਾ ਚੁੱਕਾ ਹੈ, ਕਿ ਸਿੱਖ ਲਿਖਤਾਂ 'ਚ 'ਆਕੀਆਂ' ਨੇ ਮਿਲਾਵਟ ਪਾਈ ਹੈ[੧੩] ਅਤੇ ਇਸ ਤੋਂ ਵੀ ਵੱਡੀ ਗੱਲ ਇਹ ਸਮਝਣ ਵਾਲੀ ਹੈ ਕਿ ਹਰ ਕੋਈ ਗੁਰੂ ਪ੍ਰੇਮ ਵਿਚ ਰੱਤਿਆ ਹੋਇਆ ਸਿਧਾਂਤਕ ਗੂੜ੍ਹ ਫ਼ਲਸਫ਼ਿਆਂ ਦੀ ਚਿੰਤਨ-ਮੰਝਧਾਰ ਵਿੱਚੋਂ ਵੀ ਗੋਤੇ ਖਾ ਕੇ ਆਵੇ, ਇਹ ਜ਼ਰੂਰੀ ਨਹੀਂ। ਸੋ ਕਈ ਗੱਲਾਂ ਖੁਦ ਲੇਖਕ ਨੂੰ ਹੀ ਪਤਾ ਨਹੀਂ ਹੁੰਦਾ ਕਿ ਇਹ ਗੱਲ ਗੁਰਮਤਿ ਵਿਰੋਧੀ ਹੈ ਕਿ ਨਹੀਂ।

ਖੈਰ, ਅਜਿਹੇ ਵਾਦ-ਵਿਵਾਦ ਚੱਲਦੇ ਹੀ ਰਹਿੰਦੇ ਹਨ ਅਤੇ ਇਨ੍ਹਾਂ ਦਾ ਸਾਰਥਿਕ ਪਹਿਲੂ ਇਹ ਹੁੰਦਾ ਹੈ ਕਿ ਇਹ ਨਵੀਂ ਵਿਆਖਿਆ ਜਾਂ ਵਿਕਾਸ ਦਾ ਕਾਰਨ ਬਣਦੇ ਹਨ। ਸੋ ਸਾਰ ਵਜੋਂ ਇਹੀ ਕਹਾਂਗੇ ਕਿ ਇਤਿਹਾਸ ਦੇ ਵਰਤਾਰਿਆਂ ਨੂੰ ਜਾਣਨ/ਮਹਿਸੂਸਣ ਵਾਲੇ ਸੱਜਣਾਂ ਲਈ 'ਸ੍ਰੀ ਗੁਰ ਪੰਥ ਪ੍ਰਕਾਸ਼' ਸਬੰਧੀ ਉਠਾਏ ਇਤਰਾਜ਼ ਕੋਈ ਸਮੱਸਿਆ ਖੜ੍ਹੀ ਨਹੀਂ ਕਰਦੇ।

**ਗ੍ਰੰਥ ਦਾ ਸੰਪਾਦਨ ਤੇ ਹੋਰ ਕਾਰਜ :**

(੧) 'ਸ੍ਰੀ ਗੁਰ ਪੰਥ ਪ੍ਰਕਾਸ਼' ਨੂੰ ਸਭ ਤੋਂ ਪਹਿਲਾਂ ਸਤੰਬਰ ੧੯੧੪ ਈ: ਵਿਚ ਭਾਈ ਵੀਰ ਸਿੰਘ ਨੇ ਸੰਪਾਦਿਤ ਕਰ ਕੇ ਖਾਲਸਾ ਸਮਾਚਾਰ ਸ੍ਰੀ ਅੰਮ੍ਰਿਤਸਰ ਤੋਂ

ਪ੍ਰਕਾਸ਼ਿਤ ਕੀਤਾ। ਹੁਣ ਤਕ ਇਸ ਦੀਆਂ ਲੱਗਭਗ ਸੱਤ ਐਡੀਸ਼ਨਾਂ ਛਪ ਚੁੱਕੀਆਂ ਹਨ। ਇੱਥੇ ਇਹ ਗ੍ਰੰਥ 'ਪ੍ਰਾਚੀਨ ਪੰਥ ਪ੍ਰਕਾਸ਼' ਦੇ ਨਾਂ ਹੇਠ ਛਪਿਆ। ਅੱਜਕਲ੍ਹ ਇਸ ਨੂੰ ਭਾਈ ਵੀਰ ਸਿੰਘ ਸਾਹਿਤ ਸਦਨ ਨਵੀਂ ਦਿੱਲੀ ਵੱਲੋਂ ਛਾਪਿਆ ਜਾਂਦਾ ਹੈ।

(੨) ਦੂਜੀ ਵਾਰ ਇਸ ਗ੍ਰੰਥ ਦਾ ਸੰਪਾਦਨ ਬੜੇ ਸੋਧੇ ਹੋਏ ਰੂਪ ਵਿਚ ਡਾ. ਜੀਤ ਸਿੰਘ ਸੀਤਲ ਨੇ ਕੀਤਾ ਅਤੇ ਇਹ ਸਿੱਖ ਇਤਿਹਾਸ ਰੀਸਰਚ ਬੋਰਡ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਤੋਂ ਪਹਿਲੀ ਵਾਰ ਸਤੰਬਰ ੧੯੮੪ ਈ: ਨੂੰ ਛਪਿਆ। ਹੁਣ ਤਕ ਇਸ ਦੀਆਂ ਤਿੰਨ ਐਡੀਸ਼ਨਾਂ (ਤੀਜੀ ਐਡੀਸ਼ਨ ਮਾਰਚ ੨੦੦੦ ਈ:) ਛਪ ਚੁੱਕੀਆਂ ਹਨ। ਇੱਥੇ ਇਹ 'ਸ੍ਰੀ ਗੁਰ ਪੰਥ ਪ੍ਰਕਾਸ਼' ਦੇ ਨਾਂ ਹੇਠ ਛਪਿਆ ਹੈ, ਜੋ ਇਸ ਗ੍ਰੰਥ ਦੀ ਆਪਣੀ ਗਵਾਹੀ ਅਨੁਸਾਰ ਬਿਲਕੁਲ ਢੁਕਵਾਂ ਹੈ।[੧੪]

(੩) ਤੀਜੀ ਵਾਰ ਇਸ ਦੀ ਸੰਪਾਦਨਾ ਦਾ ਕਾਰਜ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਦੇ ਵਿਦਵਾਨ ਪ੍ਰੋਫੈਸਰ ਡਾ. ਬਲਵੰਤ ਸਿੰਘ (ਢਿੱਲੋਂ) ਨੇ ਕੀਤਾ ਹੈ।

(੪) ਇੰਸਟੀਚਿਊਟ ਆਫ਼ ਸਿੱਖ ਸਟੱਡੀਜ਼ ਚੰਡੀਗੜ੍ਹ ਦੇ ਦੋ ਵਿਦਵਾਨਾਂ ਸ. ਗੁਰਤੇਜ ਸਿੰਘ ਤੇ ਡਾ. ਖੜਕ ਸਿੰਘ ਨੇ ਇਸ ਦਾ ਅੰਗਰੇਜ਼ੀ ਅਨੁਵਾਦ 'Siri Guru Panth Prakash : Translation, Analysis and Evaluation' ਨਾਂ ਹੇਠ ਕੀਤਾ ਹੈ ਅਤੇ ਇੱਥੋਂ ਹੀ ਛਾਪਿਆ ਹੈ।

ਉਪਰੋਕਤ ਤੋਂ ਬਿਨਾਂ ਕਈ ਬਜ਼ਾਰੀ ਕਾਪੀਆਂ ਦੇ ਵੀ ਛਪੇ ਰੂਪ ਉਪਲਬਧ ਹਨ, ਪਰ ਇਨ੍ਹਾਂ ਦੀ ਛਪਾਈ/ਸੰਪਾਦਨਾ ਦਾ ਕੋਈ ਆਧਾਰ ਨਹੀਂ, ਇਹ ਬੇਸ਼ੁਮਾਰ ਗਲਤੀਆਂ ਨਾਲ ਭਰੇ ਹੋਏ ਅਤੇ 'ਪੁਰਾਤਨ ਅਤੇ ਵੱਡੇ' ਲਕਬਾਂ ਨਾਲ ਅਵਾਮ ਨੂੰ ਗੁੰਮਰਾਹ ਕਰਦੇ ਹਨ।

ਇਸ ਮਹਾਨ ਇਤਿਹਾਸਿਕ ਦਸਤਾਵੇਜ਼ 'ਸ੍ਰੀ ਗੁਰ ਪੰਥ ਪ੍ਰਕਾਸ਼' ਉੱਪਰ ਸਿਵਾਏ ਇਕ-ਦੋ ਕਾਰਜਾਂ ਨੂੰ ਛੱਡ ਕੇ ਕੋਈ ਵੱਡਾ ਖੋਜ-ਕਾਰਜ ਸਾਹਮਣੇ ਨਹੀਂ ਆਇਆ।[੧੫] ਫਿਰ ਵੀ ਕੁਝ-ਕੁ ਸੱਜਣਾਂ ਨੇ ਇਸ ਦਾ ਇਤਿਹਾਸਿਕ ਵਿਸ਼ਲੇਸ਼ਣ ਕੀਤਾ ਹੈ, ਚੰਗੀਆਂ ਟਿੱਪਣੀਆਂ ਨਾਲ ਭਰਪੂਰ ਜਾਣਕਾਰੀ ਦਿੱਤੀ ਹੈ, ਇਸ ਦੇ ਆਧਾਰ ਉੱਤੇ ਕੁਝ ਚੰਗੇ ਪੇਪਰ/ਲੇਖ ਆਦਿ ਲਿਖੇ ਹਨ। ਇਸ ਤਰ੍ਹਾਂ ਜਿੰਨਾ ਕੁ ਕਾਰਜ ਹੋਇਆ ਹੈ, ਉਸ ਦੀ ਕੁਝ ਕੁ ਜਾਣਕਾਰੀ ਇੱਥੇ ਦਿੱਤੀ ਜਾ ਰਹੀ ਹੈ:

(੧) ਪ੍ਰਾਚੀਨ ਪੰਥ ਪ੍ਰਕਾਸ਼ ਤੇ ਸਿੱਖ ਲਹਿਰ, ਪ੍ਰੋ. ਲਾਭ ਸਿੰਘ, ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਅਕਤੂਬਰ-੧੯੭੮ (ਟ੍ਰੈਕਟ ਰੂਪ, ਨੰ: ੧੫੭)

(੨) ਭਾਈ ਰਤਨ ਸਿੰਘ (ਭੰਗੂ) ਕ੍ਰਿਤ ਪੰਥ ਪ੍ਰਕਾਸ਼ ਵਿਚ ਪੰਥਕ ਆਚਰਣ, ਪ੍ਰੋ. ਪਿਆਰਾ ਸਿੰਘ (ਪਦਮ) ਦੀ ਪੁਸਤਕ 'ਪੰਥ ਤੇ ਪੰਥ ਦਾ ਵਾਲੀ', ਕਲਗੀਧਰ

ਕਲਮ ਫਾਊਂਡੇਸ਼ਨ ਕਲਮ ਮੰਦਰ ਲੋਅਰ ਮਾਲ, ਪਟਿਆਲਾ-੧੯੯੯ ਈ:, ਵਿਚ ਇਕ ਅਧਿਆਇ, ਸਫ਼ਾ ੭੫.

ਪ੍ਰਾਚੀਨ ਪੰਥ ਪ੍ਰਕਾਸ਼ (ਭਾਈ ਰਤਨ ਸਿੰਘ (ਭੰਗੂ) ਦੀ ਇਤਿਹਾਸਿਕ ਮਹਾਨਤਾ, ਡਾ. ਕਿਰਪਾਲ ਸਿੰਘ, ਪੁਸਤਕ 'ਸਿੱਖ ਇਤਿਹਾਸ ਦੇ ਖੋਜ ਨਿਬੰਧ', ਭਾਸ਼ਾ ਵਿਭਾਗ, ਪਟਿਆਲਾ-੨੦੦੨, ਸਫ਼ਾ ੧੧੨.

(੩) 'ਪੰਥ ਪ੍ਰਕਾਸ਼ ਭਾਈ ਰਤਨ ਸਿੰਘ (ਭੰਗੂ)', ਡਾ. ਗੁਰਬਚਨ ਸਿੰਘ (ਨਈਅਰ) ਦੀ ਪੁਸਤਕ 'ਮੌਖਿਕ ਇਤਿਹਾਸ: ਮੁੱਢਲੀਆਂ ਸਿੱਖ ਲਿਖਤਾਂ ਦੇ ਸੰਦਰਭ ਵਿਚ, National Book organisation, H-39, Green Park Extension, New Delhi-੧੯੯੦ ਈ: ਵਿਚ ਅਧਿਆਇ ਨੰ: ੯, ਸਫ਼ਾ ੧੯੬, (ਇਸ ਪੁਸਤਕ ਦੇ ਇਸ ਅਧਿਆਇ ਵਿਚ ਵਿਸਥਾਰ ਨਾਲ ਇਤਿਹਾਸਿਕ ਦ੍ਰਿਸ਼ਟੀ ਤੋਂ ਵਿਸ਼ਲੇਸ਼ਣ ਕੀਤਾ ਗਿਆ ਹੈ।)

ਨੋਟ : ਉਪਰੋਕਤ ਵਿਦਵਾਨ ਵੱਲੋਂ ਹੀ ੭-੯ ਦਸੰਬਰ ੧੯੮੪ ਈ: ਨੂੰ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਹੋਈ। 'ਤੀਜੀ ਪੰਜਾਬੀ ਵਿਕਾਸ ਕਾਨਫਰੰਸ' ਵਿਚ ਪੜ੍ਹੇ ਗਏ ਪੇਪਰ' ਅਠਾਰ੍ਹਵੀਂ ਸਦੀ ਵਿਚ ਇਤਿਹਾਸਕਾਰੀ ਪਰੰਪਰਾ : ਗੁਰਮੁਖੀ ਸਰੋਤਾਂ 'ਤੇ ਆਧਾਰਿਤ' ਵਿਚ ਹੋਰਾਂ ਗ੍ਰੰਥਾਂ ਨਾਲ 'ਪੰਥ ਪ੍ਰਕਾਸ਼' ਦਾ ਵੀ ਸੰਖੇਪ ਵਿਸ਼ਲੇਸ਼ਣ ਕੀਤਾ ਗਿਆ ਹੈ।

(੪) ਸ੍ਰੀ ਗੁਰੂ ਪੰਥ ਪ੍ਰਕਾਸ਼ ਦੀਆਂ ਪ੍ਰਕਾਸ਼ਨਾਵਾਂ ਦਾ ਬਿਓਰਾ : ਸ. ਸ਼ਮਸ਼ੇਰ ਸਿੰਘ ਅਸ਼ੋਕ, 'ਖੋਜ ਦਰਪਣ' ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਜਨਵਰੀ-੧੯੭੫, (ਅੰਕ- I, ਜਿਲਦ II)। (ਇਸ ਪੇਪਰ ਵਿਚ ਸ. ਅਸ਼ੋਕ ਨੇ ਵੱਖ-ਵੱਖ ਪੰਥ ਪ੍ਰਕਾਸ਼ ਦੀਆਂ ਪ੍ਰਕਾਸ਼ਨਾਵਾਂ ਦੇ ਵੱਖ-ਵੱਖ ਥਾਂ ਪਏ ਕੁਝ ਖਰੜਿਆਂ ਦਾ ਜ਼ਿਕਰ ਕੀਤਾ ਹੈ।)

(੫) ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਸਿੱਖ ਆਚਰਣ, ਪ੍ਰਿੰ. ਹਰਿਭਜਨ ਸਿੰਘ, ਸਤਿਨਾਮ ਪ੍ਰਕਾਸ਼ਨ, ੧੧੯੬/੧੮-ਸੀ, ਚੰਡੀਗੜ੍ਹ। (ਟ੍ਰੈਕਟ)

(੬) 'ਪ੍ਰਾਚੀਨ ਪੰਥ ਪ੍ਰਕਾਸ਼' (ਦੋ-ਭਾਗ), ਹਰੀਆਂ ਵੇਲਾਂ, ੯੬ ਕਰੋੜੀ ਬੁੱਢਾ ਦਲ, ਮਿਤੀ ਹੀਣ। (ਸਟੀਕ) (ਟਿੱਪਣੀ ਅੱਗੇ ਵੇਖੋ)

(੭) ਪੰਥ ਪ੍ਰਕਾਸ਼ ਦਾ ਭਾਈ ਵੀਰ ਸਿੰਘ ਦੁਆਰਾ ਸੰਪਾਦਨ, ਐਸ.ਐਸ. ਹਾਂਸ ਤੇ ਹਰਿੰਦਰ ਸਿੰਘ (ਚੋਪੜਾ), 'ਆਲੋਚਨਾ', ਅਕਤੂਬਰ-੧੯੮੮ ਅਤੇ ਜੂਨ-੧੯੮੯ ਈ:, ਪੰਜਾਬੀ ਸਾਹਿਤ ਅਕੈਡਮੀ ਲੁਧਿਆਣਾ। (ਪੇਪਰ)

(੮) 'ਪ੍ਰਾਚੀਨ ਪੰਥ ਪ੍ਰਕਾਸ਼' ਤਤਕਰਾ (Index), ਸ. ਜਵਾਹਰ ਸਿੰਘ, 'The Panjab Past and Present' - Vol. XVII-I, April-1983, p. 216, Pbi. Uni. Patiala. (ਇਸ ਬਾਰੇ ਟਿੱਪਣੀ ਅੱਗੇ ਵੇਖੋ)

(੯) 'ਸ੍ਰੀ ਗੁਰ ਪੰਥ ਪ੍ਰਕਾਸ਼ ਦਾ ਸੰਬੰਧ ਸੂਚਕ ਤਤਕਰਾ', (ਸੰਪਾ.) ਸ. ਅਮਰ ਸਿੰਘ ਪਟਿਆਲਾ। ਨੋਟ: ਇਹ ਅਪ੍ਰਕਾਸ਼ਿਤ ਹੈ।

(੧੦) 'Ratan Singh Bhangoo's Method of writing History', S.S. Hans, Punjab History Conference, 11th session, Pbi. Uni. Pta.- Nov.- 1976, p. 27.

(੧੧) Purpose of writing the Prachín Panth Prakash, - do-

Note (੧) 'ਪੰਥ ਪ੍ਰਕਾਸ਼' ਸੰਬੰਧੀ ਮੁੱਢਲੀ ਜਾਣਕਾਰੀ ਇਸ ਦੀਆਂ ਸੰਪਾਦਨ ਕਾਪੀਆਂ ਦੀ ਭੂਮਿਕਾ ਤੇ ਹੇਠਾਂ ਦਿੱਤੇ ਕੋਸ਼ਾਂ ਦੇ 'ਅੰਦਰਾਜ' ਵਿੱਚੋਂ ਵੀ ਮਿਲ ਜਾਂਦੀ ਹੈ।

(i) ਮਹਾਨ ਕੋਸ਼, ਭਾਸ਼ਾ ਵਿਭਾਗ ਪਟਿਆਲਾ, ੧੯੯੯ (ਛੇਵੀਂ ਵਾਰ), ਸਫ਼ਾ ੭੯੩, ਅੰਦਰਾਜ, 'ਪੰਥ ਪ੍ਰਕਾਸ਼'।

(ii) Encyclopaedia of Sikhism, Pbi. Uni. Pta. -2000, Vol.-3, P. 353, entry 'Prachin Panth Prakash'.

(੨) ੧੯੪੧ ਈ: ਵਿਚ ਸ. ਕਪੂਰ ਸਿੰਘ ਆਈ.ਸੀ.ਐੱਸ. ਨੇ ਇਕ ਕਿਤਾਬ 'The Hour of the Sword', ਇਸ 'ਪੰਥ ਪ੍ਰਕਾਸ਼' ਨੂੰ ਆਧਾਰ ਬਣਾ ਕੇ ਲਿਖੀ ਸੀ। ਇਸ ਨੂੰ ਬ੍ਰਿਟਿਸ਼ ਸਰਕਾਰ ਨੇ ਜ਼ਬਤ ਕਰ ਲਿਆ ਸੀ। ਇਹ ਕਿੱਥੋਂ ਮਿਲੇਗੀ? ਕੁਝ ਕਿਹਾ ਨਹੀਂ ਜਾ ਸਕਦਾ। ਲੰਡਨ ਦੀ ਇੰਡੀਆ ਆਫ਼ਿਸ ਲਾਇਬ੍ਰੇਰੀ ਵਿਚ ਇਸ ਪੁਸਤਕ ਦੇ ਪਈ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਉਪਰੋਕਤ ਤੋਂ ਬਿਨਾਂ 'ਸ੍ਰੀ ਗੁਰ ਪੰਥ ਪ੍ਰਕਾਸ਼' ਸਬੰਧੀ ਹੋਰ ਵੀ ਕੰਮ ਹੋਏ ਹੋਣਗੇ।

**ਗ੍ਰੰਥ ਉੱਪਰ ਕਰਨ ਵਾਲੇ ਜ਼ਰੂਰੀ ਕੰਮ:**

(੧) ਸਭ ਤੋਂ ਮੁੱਢਲੀ ਲੋੜ ਸੰਬੰਧਿਤ ਗ੍ਰੰਥ ਦੇ ਖੋਜ-ਸੰਦ (Research Tools) ਬਣਾਉਣ ਦੀ ਹੁੰਦੀ ਹੈ। ਇੰਡੈਕਸ ਇਸ ਖੇਤਰ ਦਾ ਪਹਿਲਾ ਕਦਮ ਹੈ। ਭਾਵੇਂ ਦੋ ਇੰਡੈਕਸ ਬਣ ਚੁੱਕੇ ਹਨ। (ਵੇਰਵਾ ਪਹਿਲਾਂ ਆ ਚੁੱਕਿਆ ਹੈ), ਪਰ ਹਾਲੇ ਵੀ ਇਸ ਵਿੱਚੋਂ ਨਾਵਾਂ/ਥਾਵਾਂ/ਘਟਨਾਵਾਂ/ਸੰਮਤਾਂ ਤੇ ਇਤਿਹਾਸਿਕ, ਮਿਥਿਹਾਸਿਕ ਹਵਾਲਿਆਂ ਦਾ ਇੰਡੈਕਸ ਬਣ ਸਕਦਾ ਹੈ। ਸ. ਜਵਾਹਰ ਸਿੰਘ ਵੱਲੋਂ ਜੋ ਇੰਡੈਕਸ ਬਣਾਇਆ ਗਿਆ (ਵੇਖੋ 'ਗ੍ਰੰਥ ਦਾ ਸੰਪਾਦਨ ਤੇ ਹੋਰ ਕਾਰਜ' ਸਿਰਲੇਖ ਹੇਠ ਦੂਜੇ ਭਾਗ ਦਾ ਨੰ. ੮, ਹਥਲਾ ਪੇਪਰ, ਸਫ਼ਾ ੧੧) ਹੈ, ਇਸ ਵਿਚ ਕਈ ਕਮੀਆਂ ਹਨ।

(i) ਪਹਿਲੀ ਕਮੀ ਤਾਂ ਇਸ ਵਿਚ ਕਈ ਨਾਂ/ਥਾਂ ਰਹਿ ਗਏ ਹਨ।

(ii) ਇਤਿਹਾਸ/ਮਿਥਿਹਾਸ/ਅਣ-ਇਤਿਹਾਸ ਨੂੰ ਨਿਖੇੜਨ ਲਈ ਕੋਈ ਚਿੰਨ੍ਹ ਨਹੀਂ ਦਿੱਤਾ ਗਿਆ।

(iii) ਤੀਜੀ ਭਾਰੀ ਕਮੀ ਇਸ ਵਿਚ ਜਿਸ ਐਡੀਸ਼ਨ ਨੂੰ ਆਧਾਰ ਬਣਾ ਕੇ (ਵਜ਼ੀਰ ਹਿੰਦ ਪ੍ਰੈੱਸ, ਸ੍ਰੀ ਅੰਮ੍ਰਿਤਸਰ-੧੯੩੯ ਈ:) ਵਿਚ ਤਤਕਰਾ ਬਣਾਇਆ ਹੈ, ਉਹ ਵਿਗਿਆਨਿਕ ਸੰਪਾਦਨ ਨਹੀਂ।

(iv) ਅਗਲੀ ਕਮੀ ਇਸ ਵਿਚ ਹਵਾਲੇ ਲਈ 'ਸਫ਼ਾ ਨੰ.' ਦਿੱਤਾ ਹੈ, ਇਹ ਇੰਡੈਕਸ ਬਣਾਉਣ ਦੀ ਵਿਗਿਆਨਿਕ ਵਿਧੀ ਨਹੀਂ, ਕਿਉਂਕਿ ਹਰ ਨਵੀਂ ਸੰਪਾਦਨਾ ਤੇ ਹਰ ਨਵੀਂ ਐਡੀਸ਼ਨ ਵਿਚ ਪੰਨੇ ਬਦਲ ਜਾਂਦੇ ਹਨ, ਅਸਲ ਸਾਖੀ ਨੰ. (ਜਾਂ ਅਧਿਆਇ ਨੰ.) ਤੇ ਬੰਦ ਨੰ. ਅਨੁਸਾਰ ਹਵਾਲਾ ਦੇਣਾ ਚਾਹੀਦਾ ਹੈ। ਅਜਿਹੀਆਂ ਕੁਝ ਕਮੀਆਂ ਦੇ ਬਾਵਜੂਦ ਉੱਦਮ ਸ਼ਲਾਘਾਯੋਗ ਹੈ ਅਤੇ ਹੋਰ ਇੰਡੈਕਸ ਬਣਾਉਣ ਵਿਚ ਇਹ ਬੜੀ ਸਹਾਇਤਾ ਕਰੇਗਾ।

ਸ. ਅਮਰ ਸਿੰਘ ਵੱਲੋਂ ਬਣਾਇਆ 'ਸੰਬੰਧ ਸੂਚਕ ਤਤਕਰਾ' ਹਾਲੇ ਅਪ੍ਰਕਾਸ਼ਿਤ ਰੂਪ ਵਿਚ ਹੈ। ਛਪਣ 'ਤੇ ਕੋਈ ਟਿੱਪਣੀ ਕਰਨ ਦੀ ਗੁੰਜਾਇਸ਼ ਹੋਵੇਗੀ।

(੨) ਇਤਿਹਾਸਿਕ ਦ੍ਰਿਸ਼ਟੀ ਤੋਂ ਭਾਵੇਂ ਕੁਝ-ਨ-ਕੁਝ 'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਵਿਸ਼ਲੇਸ਼ਣ ਹੋ ਚੁੱਕਿਆ ਹੈ, ਪਰ ਇਸ ਵਿਚ ਆਏ ਹਰੇਕ ਨਾਂ, ਥਾਂ, ਘਟਨਾ ਦੀ ਛਾਣ-ਬੀਣ ਕਰਨ ਦੀ ਹਾਲੇ ਵੱਡੀ ਲੋੜ ਪਈ ਹੈ।

(੩) ਆਮ ਆਦਮੀ ਦੇ ਸਮਝ ਲਈ ਇਸ ਦਾ ਵਾਰਤਕ ਰੂਪ ਵੀ ਕੀਤਾ ਜਾਣਾ ਚਾਹੀਦਾ ਹੈ।

(੪) ਪੰਜਾਬੀ/ਅੰਗਰੇਜ਼ੀ ਤੋਂ ਅਣਜਾਣ ਪਾਠਕਾਂ ਲਈ ਇਸ ਦਾ ਹਿੰਦੀ ਲਿਪੀਅੰਤਰ (ਅਨੁਵਾਦ ਸਮੇਤ) ਵੀ ਲੋੜੀਂਦਾ ਹੈ।

(੫) ਸਭ ਤੋਂ ਅਹਿਮ ਲੋੜ ਇਸ ਦੀ ਵਿਆਪਕ ਵਿਆਖਿਆ ਦੀ ਹੈ। ਬੁੱਢਾ-ਦਲ ਵੱਲੋਂ ਦੋ ਭਾਗਾਂ ਵਿਚ ਛਪਿਆ ਪੰਥ-ਪ੍ਰਕਾਸ਼ ਦਾ ਸਟੀਕ ਵਿਆਖਿਆ ਪੱਧਤੀ ਦੇ ਘੇਰੇ ਵਿਚ ਨਹੀਂ ਆਉਂਦਾ, ਅਸਲ ਵਿਚ ਇਹ ਟੀਕਾ ਪੱਧਤੀ ਵਿਚ ਵੀ ਰੱਖਿਆ ਨਹੀਂ ਜਾ ਸਕਦਾ। ਇਸ ਨੂੰ ਸਧਾਰਨ ਵਾਰਤਕ ਰੂਪ ਹੀ ਕਹਿਣਾ ਚਾਹੀਦਾ ਹੈ, ਜਿਹੜਾ ਸੰਪਾਦਨਾ ਤੇ ਵਾਰਤਕ ਦੀਆਂ ਕਈ ਗਲਤੀਆਂ ਨਾਲ ਭਰਿਆ ਹੋਇਆ ਹੈ।

(੬) 'ਗੁਰੂ ਪੰਥ ਦੀ 'ਸਿਧਾਂਤਕ' ਦ੍ਰਿਸ਼ਟੀਕੋਣ ਤੋਂ ਜਿਹੜੀ ਵਿਆਖਿਆ ਇਸ ਗ੍ਰੰਥ ਨੇ ਕੀਤੀ ਹੈ, ਉਸ ਨੂੰ ਉਜਾਗਰ ਕਰਨਾ ਜਾਂ ਕਹੋ ਨਿਸ਼ਾਨਦੇਹੀ ਕਰਨੀ, ਇਕ ਪੂਰੇ (ਪੀ.ਐੱਚ.ਡੀ. ਪੱਧਰ ਦੇ) ਥੀਸਿਸ ਦਾ ਕੰਮ ਹੈ। ਅਠਾਰ੍ਹਵੀਂ ਸਦੀ ਦੇ ਸਿੰਘਾਂ ਦਾ ਸਬਰ ਤੇ ਸਿੱਖੀ ਸਿਦਕ, ਉਨ੍ਹਾਂ ਦੀ ਅੰਤਰੀਵੀ ਇਕਸੁਰਤਾ, ਗੁਰੂ-ਪੰਥ ਲਈ ਮਰ ਮਿਟਣ ਦਾ ਚਾਅ ਆਦਿ ਹੋਰ ਕਈ ਵਿਸ਼ੇ ਹਨ, ਜਿਹੜੇ ਕਈ ਪੇਪਰਾਂ ਦੀ ਮੰਗ ਕਰਦੇ ਹਨ, ਕਿਉਂਕਿ 'ਅਨੰਦਪੁਰੀ' ਮਾਰਗ 'ਤੇ ਚੱਲਣ

ਵਾਲਿਆਂ ਦੀ ਮਾਨਸਿਕ ਸਥਿਤੀ, ਇਸ ਦਾ ਸਿਧਾਂਤਕ ਅਧਿਐਨ ਹੀ ਦੱਸ ਸਕੇਗਾ।

(੭) ਭਾਰਤੀ 'ਜਨ ਚੇਤਨਾ' ਵਿੱਚੋਂ 'ਇਤਿਹਾਸਿਕ ਕਲਪਨਾ' ਦੀ ਅਣਹੋਂਦ ਹੈ। ਇਸ ਗੱਲ ਨੂੰ ਚੰਗੇ-ਚੰਗੇ ਵੱਡੇ ਇਤਿਹਾਸਕਾਰਾਂ ਨੇ ਮੰਨਿਆ ਹੈ। ਪੱਛਮੀ ਕੌਮਾਂ ਨੇ ਆਪਣੇ ਇਤਿਹਾਸ ਨੂੰ 'ਲੋਕ ਇਤਿਹਾਸ' ਦੀ ਸੰਗਿਆ ਹੇਠ ਸਾਰੇ ਸੰਸਾਰ ਨੂੰ ਪੜ੍ਹਾਇਆ ਹੈ, ਪਰ ਭਾਰਤ ਵਿਚਲੀ ਅਸਲ ਲੋਕ-ਲਹਿਰ ਨੇ ਜਿਹੜਾ ਲੋਕ-ਇਤਿਹਾਸ ਸਿਰਜਿਆ, ਇਸ ਨੂੰ ਉਜਾਗਰ ਨਹੀਂ ਹੋਣ ਦਿੱਤਾ ਗਿਆ। ਪੰਜਾਬ ਦੀ ਧਰਤੀ ਉੱਪਰ ਇਸ ਲੋਕ-ਵਰਤਾਰੇ ਦੇ ਇਤਿਹਾਸ ਨੂੰ ਸਹੀ ਅਰਥਾਂ ਵਿਚ ਭਾਈ ਰਤਨ ਸਿੰਘ ਨੇ ਲਿਖਿਆ 'ਜਿਨ ਕੀ ਜਾਤ-ਪਾਤ ਕੁਲ ਨਾਹੀ' ਸੀ 'ਤਿਨ ਛੋਲੀਅਨ' ਨੇ 'ਸ਼ੇਰਾਂ' ਨੂੰ ਮਾਰ ਲਿਆ। ਸੋ 'ਲੋਕ-ਇਤਿਹਾਸ' ਦੇ ਇਸ ਗ੍ਰੰਥ ਵਿੱਚੋਂ 'ਲੋਕ-ਤੱਥਾਂ' ਦੀ ਨਿਸ਼ਾਨਦੇਹੀ ਕਰਨ ਦੀ ਭਾਰੀ ਜ਼ਰੂਰਤ ਪਈ ਹੈ।

'ਲੋਕ' ਸ਼ਬਦ ਨੂੰ ਜੇਕਰ 'folk' ਦੇ ਅਰਥਾਂ ਵਿਚ ਲਈਏ ਤਾਂ ਇਸ ਗ੍ਰੰਥ ਦੇ ਅਧਿਐਨ ਦੇ ਨਵੇਂ ਅਧਿਆਇ ਖੁੱਲ੍ਹ ਸਕਦੇ ਹਨ। ਸਮਾਜ ਸ਼ਾਸਤਰੀ ਦ੍ਰਿਸ਼ਟੀ ਤੋਂ ਖਾਲਸਾਈ ਪਰਵਾਰਾਂ ਦੇ ਆਪਸੀ ਸਬੰਧਾਂ ਦਾ ਅਠਾਰ੍ਹਵੀਂ ਸਦੀ ਵਿਚ ਕਿਹੋ ਜਿਹਾ ਵਰਤਾਰਾ ਸੀ, ਇਹ ਨਾ ਕੇਵਲ ਇਸ ਗ੍ਰੰਥ ਵਿੱਚੋਂ ਸਗੋਂ ਹੋਰ ਸਾਰੇ ਸਿੱਖ-ਸਾਹਿਤ ਵਿੱਚੋਂ ਲੱਭਣ ਦੀ ਭਾਰੀ ਜ਼ਰੂਰਤ ਹੈ, ਵਿਸ਼ੇਸ਼ ਕਰਕੇ ਹੁਣ ਜਦੋਂ 'ਪਰਵਾਰ' ਸਿਰਫ਼ 'ਸਮਝੌਤਾ' ਬਣ ਕੇ 'ਸੁੰਘੜ' ਗਏ ਹਨ। ਦੂਸਰੀ ਗੱਲ ਲੋਕ ਰੂੜ੍ਹੀਆਂ ਨੂੰ ਸਿਰਫ਼ ਵਹਿਮ ਜਾਂ ਭਰਮ ਕਹਿ ਕੇ ਨਿੰਦ/ਰੱਦ ਛੱਡਣਾ ਕੋਈ ਬਹੁਤ ਸਿਆਣਪ ਨਹੀਂ, 'ਲੋਕਧਾਰਾ ਵਿਗਿਆਨੀ' ਇਨ੍ਹਾਂ ਵਿੱਚੋਂ ਵੱਡੇ ਅਰਥ ਭਾਲਦੇ ਹਨ। ਪੰਜਾਬੀ ਵਿਚ ਇਸ ਸਬੰਧੀ ਡਾ. ਸੁਹਿੰਦਰ ਸਿੰਘ (ਵਣਜਾਰਾ ਬੇਦੀ) ਦੇ ਯਾਦਗਾਰੀ ਕੰਮ (ਵੇਖੋ : ਪੰਜਾਬੀ ਲੋਕਧਾਰਾ ਵਿਸ਼ਵਕੋਸ਼, ੬-ਜਿਲਦਾਂ, ਲੋਕ ਪ੍ਰਕਾਸ਼ਨ, ਜੇ-੧੧/੮੦, ਰਾਜੌਰੀ ਬਾਗ, ਨਵੀਂ ਦਿੱਲੀ, ੧੯੭੮) ਵਾਚਣਯੋਗ ਹਨ। ਸਿੱਖ ਸਾਹਿਤ ਦੇ ਮਾਮਲੇ ਵਿਚ ਜਨਮ-ਸਾਖੀਆਂ ਬਾਰੇ (ਥੋੜ੍ਹਾ ਭਿੰਨ ਰੂਪ ਵਿਚ) ਡਾ. ਕਵਲਜੀਤ (ਗਰੇਵਰ) ਦਾ ਥੀਸਿਸ 'ਗੁਰੂ ਨਾਨਕ ਦੇਵ ਜੀ ਦੀਆਂ ਜਨਮ-ਸਾਖੀਆਂ ਵਿਚ ਕਥਾਨਕ ਰੂੜੀਆਂ' (ਪ੍ਰਕਾਸ਼ਿਤ ਪੁਸਤਕ ਰੂਪ, ਗੁਰੂ ਨਾਨਕ ਦੇਵ ਯੂਨੀ., ਸ੍ਰੀ ਅੰਮ੍ਰਿਤਸਰ, ਮਿਤੀਹੀਣ) ਇਸ ਸਬੰਧੀ ਇਕ ਚੰਗਾ ਉੱਦਮ ਹੈ। 'ਪੰਥ ਪ੍ਰਕਾਸ਼' ਬਾਰੇ ਵੀ ਅਜਿਹੇ ਉੱਦਮ ਹੋਣੇ ਚਾਹੀਦੇ ਹਨ।

ਉਪਰੋਕਤ ਤੋਂ ਬਿਨਾਂ ਹੋਰ ਵੀ ਬਹੁਤ ਸਾਰੇ ਨਿੱਕੇ-ਮੋਟੇ ਕਾਰਜ ਇਸ ਗ੍ਰੰਥ ਸਬੰਧੀ ਕੀਤੇ ਜਾ ਸਕਦੇ ਹਨ।

**ਸਾਰ :**

ਸਾਰ ਵਜੋਂ ਸਿਰਫ਼ ਐਨਾ ਹੀ ਕਿਹਾ ਜਾਵੇਗਾ ਕਿ ਭਾਈ ਰਤਨ ਸਿੰਘ (ਭੰਗੂ)

ਰਚਿਤ 'ਸ੍ਰੀ ਗੁਰ ਪੰਥ ਪ੍ਰਕਾਸ਼' ਅਠਾਰ੍ਹਵੀਂ ਸਦੀ ਦੇ ਪੰਥਕ ਘੋਲ ਦੀ ਇਕ ਮਹੱਤਵਪੂਰਨ ਇਤਿਹਾਸਿਕ ਦਸਤਾਵੇਜ਼ ਸ੍ਰੋਤ ਪੁਸਤਕ ਹੈ। 'ਖਾਲਸਾ ਲਹਿਰ' ਵੱਲੋਂ ਸਿਰਜੇ 'ਲੋਕ-ਇਤਿਹਾਸ' ਨੂੰ ਪਹਿਲੀ ਵਾਰ ਇਸ ਵਿਚ ਕਲਮਬੰਦ ਕੀਤਾ ਗਿਆ ਹੈ। ਲੋੜ ਇਸ ਦੇ ਵਿਭਿੰਨ ਪਹਿਲੂਆਂ ਨੂੰ ਉਜਾਗਰ ਕਰਨ ਦੀ ਹੈ। ਇਸ 'ਲੋਹ-ਕਥਾ' ਦਾ ਅਧਿਐਨ ਕਈ ਨਵੇਂ ਅਧਿਆਇ ਖੋਲ੍ਹੇਗਾ।

**ਟਿੱਪਣੀਆਂ ਤੇ ਹਵਾਲੇ :**

*੧. ਸਿੱਖ ਇਤਿਹਾਸ ਦੇ ਲਿਖਤੀ ਸ੍ਰੋਤ ਗ੍ਰੰਥ ਮੁੱਖ ਰੂਪ ਵਿਚ ਤਿੰਨ ਭਾਸ਼ਾਵਾਂ ਵਿਚ (ਪੰਜਾਬੀ, ਫ਼ਾਰਸੀ ਤੇ ਅੰਗਰੇਜ਼ੀ) ਮਿਲਦੇ ਹਨ, (ਅੰਗਰੇਜ਼ੀ ਸੋਮੇ ਜ਼ਿਆਦਾਤਰ 'ਮਹਾਰਾਜਾ ਰਣਜੀਤ ਸਿੰਘ ਕਾਲ' ਦੇ ਹਨ)। ਗੁਰਮੁਖੀ ਸੋਮਿਆਂ ਦੀ ਭਾਸ਼ਾ ਨਿਰੋਲ ਪੰਜਾਬੀ ਨਾ ਹੋ ਕੇ ਪੰਜਾਬੀ, ਹਿੰਦੀ, ਬ੍ਰਜੀ ਰਲੀ-ਮਿਲੀ ਹੈ, ਇਸ ਕਰਕੇ ਇਹ ਨਿਰੋਲ ਪੰਜਾਬੀ ਸੋਮੇ ਨਹੀਂ ਅਖਵਾ ਸਕਦੇ, ਪਰ ਕਿਉਂਕਿ ਇਨ੍ਹਾਂ ਸਭ ਦੀ ਲਿੱਪੀ ਗੁਰਮੁਖੀ ਹੈ, ਸੋ ਇਨ੍ਹਾਂ ਨੂੰ 'ਗੁਰਮੁਖੀ ਸੋਮੇ' ਕਹਿਣਾ ਜ਼ਿਆਦਾ ਤਰਕ-ਸੰਗਤ ਹੈ, ਭਾਵੇਂ ਇਹ ਕੋਈ ਪੱਕਾ-ਪੀਢਾ ਫੈਸਲਾ ਨਹੀਂ।*

*੨. ਜਨਮ ਸਾਖੀ ਸਾਹਿਤ ਸਿੱਖ ਇਤਿਹਾਸ ਦਾ ਸਭ ਤੋਂ ਮੁੱਢਲਾ ਤੇ ਮਹੱਤਵਪੂਰਨ ਸੋਮਾ ਹੈ। ਵਿਦਵਾਨਾਂ ਨੇ ਇਨ੍ਹਾਂ ਦੀਆਂ ਪੰਜ-ਪਰੰਪਰਾਵਾਂ ਮੰਨੀਆਂ ਹਨ:*
*(ੳ) ਪੁਰਾਤਨ ਜਨਮ ਸਾਖੀ ਪਰੰਪਰਾ*
*(ਅ) ਭਾਈ ਬਾਲਾ ਜਨਮ ਸਾਖੀ ਪਰੰਪਰਾ*
*(ੲ) ਮਿਹਰਬਾਨੀ ਪਰੰਪਰਾ*
*(ਸ) ਆਦਿ ਸਾਖੀਆਂ ਤੇ*
*(ਹ) ਭਾਈ ਮਨੀ ਸਿੰਘ (ਗਿਆਨ ਰਤਨਾਵਲੀ) ਪਰੰਪਰਾ*
*ਇਨ੍ਹਾਂ ਪਰੰਪਰਾਵਾਂ ਦੀਆਂ ਪ੍ਰਤੀਨਿਧ ਕਾਪੀਆਂ ਸੰਪਾਦਨ ਤੇ ਪ੍ਰਕਾਸ਼ਿਤ ਹੋ ਚੁੱਕੀਆਂ ਹਨ।*

*੩. ਗੁਰ-ਬਿਲਾਸ ਵਿਚ :*
*(ੳ) ਗੁਰਬਿਲਾਸ ਪਾ. ੬ਵੀਂ*
*(ਅ) ਗੁਰਬਿਲਾਸ ਪਾ. ੧੦ਵੀਂ (ਭਾਈ ਸੁੱਖਾ ਸਿੰਘ ਤੇ ਭਾਈ ਕੁਇਰ ਸਿੰਘ)*
*(ੲ) ਗੁਰਬਿਲਾਸ ਬਾਬਾ ਸਾਹਿਬ ਸਿੰਘ ਬੇਦੀ ਆਦਿ ਸ਼ਾਮਲ ਹਨ। ਇਹ ਰਚਨਾਵਾਂ ਵੀ ਉੱਚ ਸੰਸਥਾਵਾਂ ਵੱਲੋਂ ਪ੍ਰਕਾਸ਼ਿਤ ਤੇ ਸੰਪਾਦਿਤ ਹੋ ਚੁੱਕੀਆਂ ਹਨ।*

*੪. 'ਸ੍ਰੀ ਗੁਰ ਪੰਥ ਪ੍ਰਕਾਸ਼' (ਸੰਪਾ.) ਡਾ. ਜੀਤ ਸਿੰਘ ਸੀਤਲ, ਸਫਾ ੨੭ (ਭੂਮਿਕਾ)*

*੫. 'ਪੰਥ ਪ੍ਰਕਾਸ਼' ਦੇ ਸੰਪਾਦਕਾਂ ਨੇ ਅਧਿਆਇ ਵੰਡ ਆਪ ਕੀਤੀ ਹੈ, ਮੂਲ ਗ੍ਰੰਥ ਵਿਚ ਨਹੀਂ। ਕਰਤਾ 'ਗ੍ਰੰਥ' ਇਨ੍ਹਾਂ ਅਧਿਆਇਆਂ ਨੂੰ ਸਾਖੀਆਂ ਰੂਪ ਵਿਚ ਲੈਂਦਾ ਹੈ।*

*੬. ਈਸਟ ਇੰਡੀਆ ਕੰਪਨੀ ਦਾ ਨੌਕਰ। ਡਾ. ਜੀਤ ਸਿੰਘ ਸੀਤਲ ਅਨੁਸਾਰ 'ਇਸ ਨੇ 'ਰਣਜੀਤ ਸਿੰਘ' ਨਾਮੀ ਪੁਸਤਕ ਲਿਖੀ ਅਤੇ ਇਸ ਦੀਆਂ ਕਈ ਚਿੱਠੀਆਂ 'The Pajab as a Sovereign State' ਵਿਚ ਛਪੀਆਂ ਮਿਲਦੀਆਂ ਹਨ। ਵੇਖੋ : (ਸ੍ਰੀ ਗੁਰ ਪੰਥ ਪ੍ਰਕਾਸ਼, ਸਫਾ ੩੯)*

*੭. ਸਿੱਖ ਰਾਜ ਦੇ ਮਾਮਲਿਆਂ ਲਈ ਅੰਗਰੇਜ਼ ਸਰਕਾਰ ਵੱਲੋਂ ਮੁਕਰਰ ਕੀਤਾ, ਇਕ ਅਮਰੀਕਨ ਫੌਜੀ*

ਜਰਨੈਲ।

੮. 'ਮੁਗ਼ਲਨ ਬਾਦਸ਼ਾਹ' ਦਾ ਗ੍ਰੰਥ ਕਰਤਾ ਵੱਲੋਂ, ਸਿੱਧਾ ਨਾਂ ਨਹੀਂ ਦਿੱਤਾ ਗਿਆ, ਪਰ ਇਸ ਸਮੇਂ (੧੮੦੭ ਤੋਂ ੧੮੪੧ ਤਕ), ਅਕਬਰ ਸ਼ਾਹ ਦੂਜਾ (੧੮੦੬-੧੮੩੭) ਅਤੇ ਬਹਾਦਰ ਸ਼ਾਹ ਦੂਜਾ (੧੮੩੭-੧੮੫੮) ਦਿੱਲੀ ਤਖ਼ਤ 'ਤੇ ਸੀ। ਬਹਾਦਰ ਸ਼ਾਹ ਦੂਜੇ ਨੂੰ ੧੮੫੮ ਈ: ਵਿਚ ਹਟਾ ਦਿੱਤਾ ਗਿਆ ਤੇ ਇਸ ਦੀ ੧੮੬੨ ਈ: ਵਿਚ ਮੌਤ ਹੋ ਗਈ। ਗ੍ਰੰਥ ਕਰਤਾ ਸ਼ਾਇਦ ਇਸੇ ਨੂੰ ਇਸ਼ਾਰਾ ਕਰਦਾ ਹੈ।

੯. ਇਸ ਸਬੰਧੀ ਵੇਖੋ : ਹਥਲੇ ਪੇਪਰ ਵਿਚ 'ਗ੍ਰੰਥ ਦਾ ਸੰਪਾਦਨ ਤੇ ਹੋਰ ਕਾਰਜ' ਸਿਰਲੇਖ ਹੇਠ ਜ਼ਿਕਰ ਦੋ ਟ੍ਰੈਕਟ, ਨੰ: ੧ ਅਤੇ ੫, ਨਾਲ ਹੀ ਪੁਸਤਕ ਨੰ: ੨ ਵਿਚਲਾ ਅਧਿਆਇ।

੧੦. ਵੇਖੋ: 'ਭਾਈ ਵੀਰ ਸਿੰਘ ਦੁਆਰਾ ਪੰਥ ਪ੍ਰਕਾਸ਼ ਦਾ ਸੰਪਾਦਨ', ਸ.ਸ. ਹਾਂਸ; 'ਅਲੋਚਨਾ', ਅਕਤੂਬਰ-੧੯੮੮ ਤੇ ਜੂਨ ੧੯੮੯, ਪੰਜਾਬੀ ਸਾਹਿਤ ਅਕੈਡਮੀ, ਲੁਧਿਆਣਾ।

੧੧. ਬਾਈਬਲ ਦੇ ਪਾਠ(text) ਦੀ ਪ੍ਰਮਾਣਿਕਤਾ ਸਦੀਆਂ ਦੇ ਲੰਮੇ ਵਿਵਾਦ ਤੋਂ ਬਾਅਦ 'ਨਿਸ਼ਚਿਤ' ਹੋਈ ਹੈ।

੧੨. ਵਿਸਤਾਰ ਲਈ ਵੇਖੋ : 'ਗੁਰਮਤਿ ਪ੍ਰਕਾਸ਼', ਅਕਤੂਬਰ ੨੦੦੦ ਦੇ ਅੰਕ ਵਿਚ ਡਾ. ਹਰਭਜਨ ਸਿੰਘ ਦਾ ਲੇਖ 'ਬਾਬਾ ਬੰਦਾ ਸਿੰਘ ਬਹਾਦਰ : ਦੋਸ਼ਾਂ ਦਾ ਪੁਨਰ ਮੁਲਾਂਕਣ', ਸਫ਼ਾ ੧੭.

੧੩. ਖ਼ੁਦ ਹੀ ਭਾਈ ਰਤਨ ਸਿੰਘ (ਭੰਗੂ) 'ਮਿਲਾਵਟ' ਦਾ ਇਕ ਹੋਰ ਦ੍ਰਿਸ਼ਟੀਕੋਣ ਤੋਂ ਬੜਾ ਦਿਲਚਸਪ ਵਰਣਨ ਕਰਦਾ ਹੈ, ਵੇਖੋ : 'ਕਾਰੂੰ ਪਾਤਸ਼ਾਹਿ ਕਾ ਪ੍ਰਸੰਗ'।

੧੪. ਭਾਈ ਰਤਨ ਸਿੰਘ ਇਹ ਨਾਂ ਆਪ ਹੀ ਦਿੰਦੇ ਹਨ:

ਤਹਿੰ ਗੁਰ ਪੰਥ ਪ੍ਰਕਾਸ਼ ਗ੍ਰੰਥ ਲਿਖ ਦੋਊ ਕੀਏ ਸੁਧਾਰ।

ਜਾਂ

ਗੁਰ ਪੰਥ ਪ੍ਰਕਾਸ਼ ਭਏ ਯੇਹ ਪੂਰਣ, ਜਿਮ ਪੰਥ ਭਯੋ, ਤਿਮ ਹੀ ਲਿਖ ਦੀਨਾ॥

੧੫. ਇਕ ਅਧੂਰੀ ਸੂਚਨਾ ਮੁਤਾਬਿਕ ਨੈਸ਼ਨਲ ਕਾਲਜ ਬੰਗਾ ਦੇ ਹਿਸਟਰੀ ਦੇ ਪ੍ਰੋਫੈਸਰ ਹਰਪਾਲ ਸਿੰਘ ਵੱਲੋਂ ਇਸ ਗ੍ਰੰਥ 'ਤੇ ਪੀ.ਐੱਚ.ਡੀ. ਕੀਤੀ ਗਈ ਹੈ। ■

## ਹਲਕਾ ਬਾਬਾ ਬਕਾਲਾ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਜਸਪਾਲ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਸਮਰਪਿਤ ਪ੍ਰਚਾਰ ਵਹੀਰ ਬਾਬਾ ਗੋਪਾਲ ਦਾਸ ਗੁਰਮਤਿ ਸੰਗੀਤ ਅਕੈਡਮੀ ਯੋਧੇ ਦੇ ਸਹਿਯੋਗ ਨਾਲ ਹਲਕਾ ਬਾਬਾ ਬਕਾਲਾ ਵਿਖੇ ਜਥੇਦਾਰ ਬਲਜੀਤ ਸਿੰਘ ਜਲਾਲਉਸਮਾ ਦੀ ਅਗਵਾਈ ਵਿਚ ਚਲਾਇਆ ਗਿਆ। ਜਿਸ ਤਹਿਤ ਪਿੰਡ ਯੋਧੇ ਨੂੰ ਕੇਂਦਰ ਬਣਾ ਕੇ ਆਸ-ਪਾਸ ਦੇ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ੧ ਜਨਵਰੀ ੨੦੧੩ ਨੂੰ ਗੁਰਦੁਆਰਾ ਨਿੰਮ ਵਾਲਾ ਪਿੰਡ ਯੋਧੇ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਹੋਇਆ। ਜਿਸ ਵਿਚ ੯੪ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਦੌਰਾਨ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ।

# ਸਮਾਜ ਦਾ ਅਨਮੋਲ ਸਰਮਾਇਆ-ਬਜ਼ੁਰਗ

*-ਸ. ਜੀ.ਕੇ. ਸਿੰਘ**

*ਡਿਪਟੀ ਕਮਿਸ਼ਨਰ ਪਟਿਆਲਾ*

ਸਿਆਣੇ ਕਹਿੰਦੇ ਹਨ ਕਿ ਜੇਕਰ ਕਿਸੇ ਪਰਵਾਰ ਦੀ ਤਹਿਜ਼ੀਬ, ਸੰਸਕ੍ਰਿਤਕ ਗੁਣ ਅਤੇ ਚੱਜ ਅਚਾਰ ਪਰਖਣਾ ਹੋਵੇ ਤਾਂ ਉਸ ਪਰਵਾਰ ਵਿਚ ਰਹਿੰਦੇ ਬਜ਼ੁਰਗਾਂ ਦੀ ਸਾਂਭ-ਸੰਭਾਲ ਅਤੇ ਸੇਵਾ ਦਾ ਮਿਆਰ ਵੇਖਣਾ ਜ਼ਰੂਰੀ ਹੈ। ਚੰਗੇ ਪਰਵਾਰਾਂ ਵਿਚ ਭਾਵੇਂ ਉਨ੍ਹਾਂ ਦਾ ਆਰਥਿਕ ਪੱਧਰ ਕਿਵੇਂ ਵੀ ਹੋਵੇ, ਵਡੇਰੀ ਉਮਰ ਦੇ ਮੈਂਬਰਾਂ ਦਾ ਸਤਿਕਾਰ, ਪੁੱਛ-ਗਿੱਛ ਅਤੇ ਸੰਭਾਲ ਹਮੇਸ਼ਾਂ ਉਚੇਚ ਭਰੀ ਹੁੰਦੀ ਹੈ। ਪੰਜਾਬੀ ਜੀਵਨ ਵਿਚ ਵਡੇਰਿਆਂ ਦੀ ਦੇਖ-ਭਾਲ ਨੂੰ ਬਹੁਤ ਅਹਿਮੀਅਤ ਦਿੱਤੀ ਜਾਂਦੀ ਹੈ। ਇਸ ਸੱਚਾਈ ਨੂੰ ਇਕ ਜੱਗ ਬੀਤੀ ਨੇ ਬੜਾ ਨਿਖਾਰ ਕੇ ਵਰਣਨ ਕੀਤਾ। ਇਉਂ ਹੋਇਆ ਕਿ ਇਕ ਨਿਮਨ ਮੱਧਵਰਗੀ ਪੰਜਾਬੀ ਲੜਕਾ ਆਪਣੀ ਮਿਹਨਤ ਅਤੇ ਲਗਨ ਨਾਲ ਆਈ. ਏ. ਐੱਸ ਅਧਿਕਾਰੀ ਬਣ ਗਿਆ। ਕੁਲੀਨ ਪੰਜਾਬੀ ਪਰਵਾਰ ਆਪਣੀ ਜਵਾਨ ਲੜਕੀ ਲਈ ਅਫ਼ਸਰ ਰਿਸ਼ਤਾ ਲੱਭਦੇ ਇਸ ਪਰਵਾਰ ਦੇ ਸੰਪਰਕ ਵਿਚ ਆਏ। ਲੜਕੀ ਦੇ ਮਾਪਿਆਂ ਨੂੰ ਲੜਕਾ ਅਤੇ ਉਸ ਦਾ ਅਹੁਦਾ ਬਹੁਤ ਪਸੰਦ ਸੀ ਪਰ ਆਰਥਿਕ ਪੱਖ ਤੋਂ ਰਿਸ਼ਤਾ ਕਰਨ ਲਈ ਜੱਕੋ-ਤੱਕੀ ਵਿਚ ਪੈ ਜਾਂਦੇ ਸਨ। ਇਸ ਦੁਬਿਧਾ ਨੂੰ ਲੜਕੀ ਦੀ ਦਾਦੀ ਸਮਝਦੀ ਸੀ। ਉਸ ਨੇ ਸੁਝਾਓ ਦਿੱਤਾ ਕਿ ਜਿਸ ਦਿਨ ਲੜਕੇ ਦੇ ਘਰ ਜਾਣਾ ਹੋਵੇ ਤਾਂ ਉਹ ਨਾਲ ਜਾਵੇਗੀ। ਲੜਕੇ ਵਾਲਿਆਂ ਦੇ ਘਰ ਪਹੁੰਚਣ ਤੇ ਜਦੋਂ ਬੈਠਕ ਵਿਚ ਗੱਲਬਾਤ ਚੱਲ ਰਹੀ ਸੀ ਤਾਂ ਲੜਕੀ ਦੀ ਦਾਦੀ ਨੇ ਲੜਕੇ ਦੀ ਦਾਦੀ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਘਰ ਵਾਲੇ ਬਜ਼ੁਰਗ ਦਾਦੀ ਦੇ ਕਮਰੇ ਵਿਚ ਲੜਕੀ ਦੀ ਦਾਦੀ ਨੂੰ ਲੈ ਗਏ। ਉਸ ਨੇ ਵੇਖਿਆ ਕਿ ਬਜ਼ੁਰਗ ਦਾ ਮੰਜਾ ਬਿਸਤਰਾ ਸਾਫ-ਸੁਥਰਾ ਸੀ ਅਤੇ ਸਿਰਹਾਣੇ ਮੇਜ਼ 'ਤੇ ਖਾਣ-ਪੀਣ ਢੱਕ ਕੇ ਰੱਖਿਆ ਹੋਇਆ ਸੀ। ਬਜ਼ੁਰਗ ਔਰਤ ਦੇ ਸਾਫ ਕੱਪੜੇ ਪਾਏ ਹੋਏ ਸਨ। ਕਮਰੇ ਵਿਚ ਹਰ ਚੀਜ਼ ਬੜੇ ਸਲੀਕੇ ਨਾਲ ਰੱਖੀ ਹੋਈ ਸੀ। ਲੜਕੀ ਦੀ ਦਾਦੀ ਵਾਪਸ ਬੈਠਕ ਵਿਚ ਆਈ ਅਤੇ ਝੱਟ ਰਿਸ਼ਤੇ ਦੀ ਗੱਲ ਪੱਕੀ ਕਰ ਦਿੱਤੀ। ਇਉਂ ਪਰਵਾਰਾਂ ਦੀ ਤਰੱਕੀ ਅਤੇ ਸਮਾਜਿਕ ਸ੍ਰੇਸ਼ਟਤਾ ਬਜ਼ੁਰਗਾਂ ਦੀ ਸਾਂਭ-ਸੰਭਾਲ ਨਾਲ ਬਹੁਤ ਨੇੜਿਓਂ ਜੁੜੀ ਹੋਈ ਹੈ।

ਭਾਰਤੀ ਸੰਸਕ੍ਰਿਤੀ ਪੁਰਾਤਨ ਹੋਣ ਦੇ ਨਾਲ-ਨਾਲ ਮਨੁੱਖੀ ਜੀਵਨ ਦੇ ਚੱਜ-ਆਚਾਰ ਅਤੇ ਬੇਹਤਰੀਨ ਮਨੁੱਖੀ ਰਿਸ਼ਤਿਆਂ ਨੂੰ ਪਰਿਭਾਸ਼ਤ ਕਰਨ ਦਾ ਕੰਮ ਕਰਦੀ ਹੈ। ਕਿਸੇ ਹੋਰ ਸਮਾਜ ਵਿਚ ਮਾਨਵੀ ਰਿਸ਼ਤਿਆਂ ਦੀ ਐਨੀ ਖ਼ੂਬਸੂਰਤ ਵਿਆਖਿਆ

** # ੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੨੬੩੨.*

ਨਹੀਂ ਕੀਤੀ ਗਈ ਜਿੰਨੀ ਸਾਡੇ ਰਿਸ਼ਤਿਆਂ ਵਿਚ ਅਸੀਂ ਵੇਖਦੇ ਹਾਂ। ਪਰ ਸਰਵਣ ਪੁੱਤਰ ਦੀ ਧਰਤੀ ਦੀ ਇਸ ਸੁੰਦਰ ਅਤੇ ਗੌਰਵਮਈ ਤਹਿਜ਼ੀਬ ਦੇ ਬਾਵਜੂਦ ਪਿਛਲੀ ਸ਼ਦੀ ਦੇ ਆਖਰੀ ਦੋ ਦਹਾਕਿਆਂ ਦੌਰਾਨ ਸਾਡੀ ਜੀਵਨ-ਜਾਚ ਅਤੇ ਪਰਵਾਰਿਕ ਰਿਸ਼ਤਿਆਂ ਵਿਚ ਐਸਾ ਵਿਗਾੜ ਦਾ ਅੰਸ਼ ਆਇਆ ਕਿ ਸਾਨੂੰ ਆਪਣੇ ਬਜ਼ੁਰਗ ਬੋਝ ਮਹਿਸੂਸ ਹੋਣ ਲੱਗ ਪਏ। ਦਿਨ-ਬ-ਦਿਨ ਹਾਲਾਤ ਅਜਿਹੇ ਬਣ ਗਏ ਕਿ 'ਪੰਘੂੜੇ ਨੂੰ ਹਿਲਾਉਣ ਵਾਲਾ' ਅਤੇ ਉਂਗਲੀ ਫੜ ਕੇ ਤੁਰਨਾ ਸਿਖਾਉਣ ਵਾਲਾ ਹੱਥ ਥੋੜੇ ਸਮੇਂ ਬਾਅਦ ਸਾਨੂੰ ਬੇਲੋੜਾ ਅਤੇ ਬੋਝ ਮਹਿਸੂਸ ਹੋਣ ਲੱਗ ਜਾਂਦਾ ਹੈ। ਜਿਉਂਦੇ ਜੀਅ ਉਨ੍ਹਾਂ ਨੂੰ ਅਸੀਂ ਜੀਵਨ ਨਾਲੋਂ ਤੋੜ ਕੇ ਇਕ ਖੂੰਜੇ ਵਿਚ ਕਬਾੜ ਦਾ ਮਾਲ ਬਣਾ ਕੇ ਸੁੱਟਣ ਲਈ ਰਾਜ਼ੀ ਹੋ ਜਾਂਦੇ ਹਾਂ। ਤੇਜ਼ ਰਫਤਾਰ ਜ਼ਿੰਦਗੀ ਦਾ ਬਹਾਨਾ ਬਣਾ ਕੇ ਅਸੀਂ ਰੀਸੋ ਰੀਸ ਮਾਂ-ਪਿਓ ਰਹਿਤ ਪਰਵਾਰਾਂ ਨੂੰ ਆਧੁਨਿਕ ਸਮਝ ਕੇ ਬਹੁਤ ਅਮੀਰ ਮਾਨਵੀ ਕਦਰਾਂ ਕੀਮਤਾਂ ਅਤੇ ਸੱਭਿਅਕ ਵਿਵਹਾਰ ਦਾ ਵਿਆਪਕ ਰੂਪ ਵਿਚ ਘਾਣ ਕਰਨ ਵੱਲ ਚੱਲ ਪਏ ਹਾਂ। ਸਾਡਾ ਪਰਵਾਰਿਕ ਢਾਂਚਾ ਬੇਹਤਰੀਨ ਸੀ ਪਰ ਨਵੀਆਂ ਪ੍ਰਸਥਿਤੀਆਂ ਵਿਚ ਅਸੀਂ ਇਸ ਨੂੰ ਨਵਿਆਉਣ ਵਿਚ ਅਸਮਰੱਥ ਰਹੇ ਹਾਂ।

ਪਿਛਲੀ ਸਦੀ ਦੌਰਾਨ ਸਿਹਤ ਸਹੂਲਤਾਂ ਅਤੇ ਜੀਵਨ ਪੱਧਰ ਵਿਚ ਵੱਡੀ ਤਬਦੀਲੀ ਨੇ ਮਨੁੱਖੀ ਜੀਵਨ ਨੂੰ ਖਾਸਾ ਲੰਮਾ ਕੀਤਾ ਹੈ। ਵਿਸ਼ਵ ਦਾ ਹਰ ਦਸਵਾਂ ਵਿਅਕਤੀ ਸੱਠ ਸਾਲ ਦੀ ਉਮਰ ਤੋਂ ਵੱਡਾ ਹੈ। ਸੰਨ ੨੦੫੦ ਤਕ ਹਰ ਪੰਜਵਾਂ ਵਿਅਕਤੀ ਬਜ਼ੁਰਗ ਹੋਵੇਗਾ ਅਤੇ ਕੁੱਲ ਵੱਸੋਂ ਦਾ ੨੭% ਅੱਸੀ ਸਾਲ ਦੀ ਉਮਰ ਤੋਂ ਉੱਪਰ ਹੋਵੇਗਾ। ਸਾਡੇ ਦੇਸ਼ ਵਿਚ ਹੁਣ ੯ ਕਰੋੜ ਵਿਅਕਤੀ ਸੱਠ ਸਾਲ ਤੋਂ ਵੱਧ ਹਨ। ਸੰਨ ੨੦੨੬ ਤਕ ਇਨ੍ਹਾਂ ਦੀ ਗਿਣਤੀ ਸਾਢੇ ਸਤ੍ਹਾਰਾਂ ਕਰੋੜ ਹੋਵੇਗੀ ਜਿਹੜੀ ਕੁੱਲ ਵੱਸੋਂ ਦੀ ੧੨.੪% ਹੋਵੇਗੀ। ਭਾਰਤ ਵਿਚ ਇਨ੍ਹਾਂ ਬਜ਼ੁਰਗਾਂ ਵਿੱਚੋਂ ੭੩% ਅਨਪੜ੍ਹ ਹਨ ਅਤੇ ੭੫% ਪਿੰਡਾਂ ਵਿਚ ਰਹਿੰਦੇ ਹਨ। ਹੈਲਪ-ਏਜ, ਬਜ਼ੁਰਗਾਂ ਦੀ ਭਲਾਈ ਲਈ ਕੰਮ ਕਰ ਰਹੀ ਗੈਰ-ਸਰਕਾਰੀ ਸੰਸਥਾ ਦੇ ਸਰਵੇ ਮੁਤਾਬਕ ਸਾਡੇ ਦੇਸ਼ ਦੇ ਬਜ਼ੁਰਗਾਂ ਦੀ ਕੁੱਲ ਵੱਸੋਂ ਵਿੱਚੋਂ ੪੦% ਗਰੀਬ ਹਨ, ੩੩% ਕੇਵਲ ਗੁਜ਼ਾਰਾ ਕਰਦੇ ਹਨ ਅਤੇ ਸਵਾ ਕਰੋੜ ਬਜ਼ੁਰਗਾਂ ਲਈ ਅੱਖਾਂ ਦੇ ਅਪਰੇਸ਼ਨਾਂ (ਮੋਤੀਆ) ਦੀ ਤੁਰੰਤ ਜ਼ਰੂਰਤ ਹੈ। ਅਜਿਹੀ ਹਾਲਤ ਵਿਚ ਜੇਕਰ ਬੱਚੇ ਹੀ ਬਜ਼ੁਰਗਾਂ ਨੂੰ ਛੱਡ ਕੇ ਪਾਸਾ ਵੱਟ ਲੈਣ ਤਾਂ ਜ਼ਿੰਦਗੀ ਦੀ ਡੰਗੋਰੀ ਕੌਣ ਬਣੇਗਾ? ਸਾਡੇ ਸਵਾਰਥਾਂ ਵਿੱਚੋਂ ਉਪਜੇ ਵਿਅਕਤੀਤੱਵ ਦਾ ਸਭ ਤੋਂ ਪਹਿਲਾ ਸ਼ਿਕਾਰ ਬਜ਼ੁਰਗ ਬਣੇ। ਪੰਜਾਬ ਯੂਨੀਵਰਸਿਟੀ ਦੇ ਸਮਾਜ ਵਿਗਿਆਨ ਵਿਭਾਗ ਵੱਲੋਂ ਕੀਤੇ ਸਰਵੇ ਮੁਤਾਬਕ ਇਕੱਲੇ ਚੰਡੀਗੜ੍ਹ ਸ਼ਹਿਰ ਵਿਚ ੨੫.੪% ਬਜ਼ੁਰਗ ਮਾੜੀ ਹਾਲਤ ਵਿਚ ਦਿਨ ਕੱਟ ਰਹੇ ਹਨ। ੧੭% ਬਜ਼ੁਰਗ ਖੁਦ ਕ਼ਹਿੰਦੇ ਹਨ ਕਿ ਉਨ੍ਹਾਂ ਦੇ ਵਾਰਸਾਂ ਵੱਲੋਂ ਉਨ੍ਹਾਂ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ ਅਤੇ ੪੪% ਮੰਨਦੇ ਹਨ ਕਿ ਉਨ੍ਹਾਂ ਨੂੰ ਰੋਟੀ-ਪਾਣੀ ਤਾਂ ਦਿੱਤਾ ਜਾਂਦਾ ਹੈ ਪਰ ਨਾਲ

ਹੀ ਨਿੱਕੇ ਨਿਆਣੇ ਖਿਡਾਉਣ ਦੀ ਡਿਊਟੀ ਦੇਣ ਲਈ ਵੀ ਕਿਹਾ ਜਾਂਦਾ ਹੈ। ੩੦% ਬਜ਼ੁਰਗਾਂ ਨੂੰ ਉਨ੍ਹਾਂ ਦੀਆਂ ਧੀਆਂ ਵੱਲੋਂ ਸੰਭਾਲਿਆ ਜਾਂਦਾ ਹੈ। ਸੋਚਦੇ ਹਾਂ ਕਿ ਇਸ ਸਭ ਕੁਝ ਦੇ ਬਾਵਜੂਦ ਮਾਪੇ ਅਜੇ ਵੀ ਘਰਾਂ ਵਿਚ ਮੁੰਡਿਆਂ ਦੀ ਉਡੀਕ ਵਿਚ ਕੁੱਖਾਂ ਵਿਚ ਧੀਆਂ ਦਾ ਕਤਲ ਕਰਦੇ ਹਨ। ਕਿੰਨੀਆਂ ਕੁ ਵਸੀਅਤਾਂ ਵਿਚ ਕੁੜੀਆਂ ਨੂੰ ਜਾਇਦਾਦਾਂ ਦਾ ਵਾਰਸ ਬਣਾਇਆ ਜਾਂਦਾ ਹੈ? ਇਹ ਸੱਚਾਈ ਹੈ ਕਿ ਜਿੱਥੇ ਧੀਆਂ ਸੇਵਾ ਵੀ ਕਰਦੀਆਂ ਹਨ, ਉੱਥੇ ਵੀ ਵਸੀਅਤ ਪੁੱਤਰਾਂ ਦੇ ਨਾਂ ਹੀ ਹੁੰਦੀ ਹੈ। ਬਤੌਰ ਜ਼ਿਲ੍ਹਾ ਕੁਲੈਕਟਰ ਮੈਨੂੰ ਇਕ ਵੀ ਅਜਿਹੀ ਵਸੀਅਤ ਨਜ਼ਰ ਨਹੀਂ ਆਈ ਜਿੱਥੇ ਨਲਾਇਕ ਪੁੱਤਰਾਂ ਨੂੰ ਛੱਡ ਕੇ ਲਾਇਕ ਧੀਆਂ ਨੂੰ ਜਾਇਦਾਦ ਮਿਲੀ ਹੋਵੇ।

ਖੈਰ, ਅਜਿਹੇ ਹਾਲਾਤ ਨਾਲ ਨਜਿੱਠਣ ਲਈ ਭਾਰਤ ਸਰਕਾਰ ਵੱਲੋਂ ਦਸੰਬਰ, ੨੦੦੭ ਵਿਚ ਬਜ਼ੁਰਗਾਂ ਦੀ ਦੇਖ-ਭਾਲ ਲਈ ਵਿਆਪਕ ਕਾਨੂੰਨ ਬਣਾ ਕੇ ਵਾਰਸਾਂ ਨੂੰ ਕਾਨੂੰਨੀ ਰੂਪ ਵਿਚ ਜ਼ਿੰਮੇਵਾਰ ਬਣਾ ਦਿੱਤਾ ਗਿਆ ਹੈ। ਭਾਵੇਂ ਇਸ ਤੋਂ ਪਹਿਲਾਂ ਵੀ 'ਕ੍ਰਿਮੀਨਲ ਪ੍ਰੋਸੀਜ਼ਰ ਕੋਡ' ਅਧੀਨ ਬਜ਼ੁਰਗ ਮਾਪੇ ਕਾਨੂੰਨੀ ਤੌਰ 'ਤੇ ਖਰਚਾ ਲੈ ਸਕਦੇ ਸਨ ਪਰ ਇਹ ਪ੍ਰਕਿਰਿਆ ਇੰਨੀ ਲੰਮੀ ਤੇ ਖਰਚੀਲੀ ਸੀ ਕਿ ਇਸ ਨਾਲ ਮਕਸਦ ਪੂਰਾ ਨਹੀਂ ਸੀ ਹੁੰਦਾ।

ਬਜ਼ੁਰਗਾਂ ਦੀ ਦੇਖ-ਭਾਲ ਕਾਨੂੰਨ ਦੀ ਧਾਰਾ ੪ ਮੁਤਾਬਕ ਸੱਠ ਸਾਲ ਤੋਂ ਵਡੇਰੇ ਮਾਪੇ (ਬੀਮਾਰ ਜਾਂ ਕੰਮ ਕਰਨ ਤੋਂ ਅਸਮਰੱਥ ੬੦ ਸਾਲ ਤੋਂ ਘੱਟ ਵੀ) ਆਪਣੇ ਗੁਜ਼ਾਰੇ ਲਈ ਆਪਣੀ ਔਲਾਦ ਤੋਂ ਸਾਧਨ ਪ੍ਰਾਪਤ ਕਰਨ ਦੇ ਹੱਕਦਾਰ ਹਨ। ਧਾਰਾ ੫ ਅਧੀਨ ਬਜ਼ੁਰਗ ਪਟੀਸ਼ਨਰ ਸਬ-ਡਵੀਜ਼ਨ ਪੱਧਰ 'ਤੇ ਇਸੇ ਕਾਨੂੰਨ ਅਧੀਨ ਸਥਾਪਿਤ ਕੀਤੀ ਜਾਣ ਵਾਲੀ ਟ੍ਰਿਬਿਊਨਲ ਵਿਚ ਪਟੀਸ਼ਨ ਦਾਇਰ ਕਰ ਸਕਦਾ ਹੈ। ਬਜ਼ੁਰਗ ਜਾਂ ਉਸ ਦੀ ਤਰਫੋਂ ਕਿਸੇ ਹੋਰ ਵਿਅਕਤੀ ਜਾਂ ਸੁਸਾਇਟੀ ਵੱਲੋਂ ਕੀਤੀ ਪਟੀਸ਼ਨ ਦੇ ੯੦ ਦਿਨਾਂ ਦੇ ਅੰਦਰ ਟ੍ਰਿਬਿਊਨਲ ਵੱਲੋਂ ਸੰਬੰਧਿਤ ਵਿਅਕਤੀ ਨੂੰ ਰਿਲੀਫ਼ ਦਿੱਤਾ ਜਾਣਾ ਲਾਜ਼ਮੀ ਹੈ। ਰਾਜ ਸਰਕਾਰਾਂ ਵੱਲੋਂ ਤੈਅ ਕੀਤਾ ਗਿਆ ਗੁਜ਼ਾਰਾ ਭੱਤਾ ਜਾਂ ਵੱਧ ਤੋਂ ਵੱਧ ਦਸ ਹਜ਼ਾਰ ਰੁਪਏ ਬਜ਼ੁਰਗਾਂ ਦੀ ਦੇਖ-ਭਾਲ ਲਈ ਉਨ੍ਹਾਂ ਦੀ ਸੰਤਾਨ ਵੱਲੋਂ ਦਿੱਤਾ ਜਾਣਾ ਜ਼ਰੂਰੀ ਹੈ। ਜੇਕਰ ਫਿਰ ਵੀ ਲਾਪਰਵਾਹ ਔਲਾਦ ਹੁਕਮ ਦੀ ਪਾਲਣਾ ਨਹੀਂ ਕਰਦੀ ਤਾਂ ਪੰਜ ਹਜ਼ਾਰ ਰੁਪਏ ਜੁਰਮਾਨਾ ਜਾਂ ਤਿੰਨ ਮਹੀਨੇ ਦੀ ਸਜ਼ਾ ਵੀ ਹੋ ਸਕਦੀ ਹੈ।

ਇਸੇ ਕਾਨੂੰਨ ਅਧੀਨ ਉਹ ਬਜ਼ੁਰਗ ਜਿਹੜੇ ਬੇ-ਔਲਾਦ ਹਨ ਉਹ ਆਪਣੀ ਅਣਦੇਖੀ ਦੀ ਹਾਲਤ ਵਿਚ ਉਨ੍ਹਾਂ ਨਜ਼ਦੀਕੀ ਰਿਸ਼ਤੇਦਾਰਾਂ ਜਾਂ ਸਨਬੰਧੀਆਂ ਵਿਰੁੱਧ ਟ੍ਰਿਬਿਊਨਲ ਵਿਚ ਮੁਕੱਦਮਾ ਕਰ ਸਕਦੇ ਹਨ ਜਿਨ੍ਹਾਂ ਨੇ ਉਨ੍ਹਾਂ ਦੀ ਜਾਇਦਾਦ ਗ੍ਰਹਿਣ ਕਰਨੀ ਹੈ। ਇਹ ਕਾਨੂੰਨ ਬਜ਼ੁਰਗਾਂ ਨੂੰ ਦਿੱਤੇ ਜਾਣ ਵਾਲੇ ਗੁਜ਼ਾਰੇ ਦੀ ਰਕਮ ਨੂੰ ਵਾਰਸਾਂ ਵਿਚ ਤਕਸੀਮ ਕਰਨ ਸਬੰਧੀ ਉਪਬੰਧ ਵੀ ਕਰਦਾ ਹੈ। ਟ੍ਰਿਬਿਊਨਲ ਵਿਚ ਚੱਲਣ

ਵਾਲੇ ਮੁਕੱਦਮੇ ਤੋਂ ਪਹਿਲਾਂ ਸੁਲਹ ਅਫ਼ਸਰ ਵੱਲੋਂ ਬਜ਼ੁਰਗਾਂ ਅਤੇ ਸੰਤਾਨ ਵਿਚ ਵਧੇ ਹੋਏ ਮਤਭੇਦ ਨੂੰ ਘਟਾਉਣ ਲਈ ਸਮਝੌਤਾ ਕਰਾਉਣ ਦਾ ਵੀ ਉਪਬੰਧ ਕੀਤਾ ਗਿਆ ਹੈ। ਇਸ ਸਭ ਕੁਝ ਦਾ ਅਰਥ ਬਜ਼ੁਰਗਾਂ ਦਾ ਬੁਢਾਪਾ ਸੌਖਿਆਂ ਗੁਜ਼ਾਰੇ ਜਾਣ ਨੂੰ ਯਕੀਨੀ ਬਣਾਉਣਾ ਹੈ।

ਬਜ਼ੁਰਗਾਂ ਦੀ ਦੇਖ-ਭਾਲ ਦੇ ਕਾਨੂੰਨ ਰਾਹੀਂ ਰਾਜਾਂ ਨੂੰ ਹਰ ਜ਼ਿਲ੍ਹੇ ਵਿਚ ਇਕ 'ਬਜ਼ੁਰਗ-ਘਰ' ਖੋਲ੍ਹਣ ਲਈ ਵੀ ਕਿਹਾ ਗਿਆ ਹੈ। ਇਸੇ ਤਰ੍ਹਾਂ ਸਰਕਾਰੀ ਹਸਪਤਾਲਾਂ ਵਿਚ ਬਜ਼ੁਰਗਾਂ ਲਈ ਬਿਸਤਰੇ ਰਾਖਵੇਂ ਰੱਖਣ ਦੀ ਵੀ ਹਦਾਇਤ ਕੀਤੀ ਗਈ ਹੈ। ਸਬ-ਡਵੀਜ਼ਨ ਪੱਧਰ ਤੇ ਸਥਾਪਿਤ ਟ੍ਰਿਬਿਊਨਲ ਦੇ ਫੈਸਲੇ ਵਿਰੁੱਧ ਜ਼ਿਲ੍ਹਾ ਪੱਧਰ 'ਤੇ ਐਪੀਲੇਟ ਟ੍ਰਿਬਿਊਨਲ ਵਿਚ ਅਪੀਲ ਕੀਤੀ ਜਾ ਸਕਦੀ ਹੈ। ਇਨ੍ਹਾਂ ਟ੍ਰਿਬਿਊਨਲਾਂ ਨੂੰ ਸਿਵਲ ਕੋਰਟ ਦੇ ਪੂਰੇ ਅਖਤਿਆਰ ਦਿੱਤੇ ਜਾਣ ਦਾ ਉਪਬੰਧ ਹੈ।

ਅਜੇ ਇਸ ਕਾਨੂੰਨ ਨੂੰ ਸਮੁੱਚੇ ਰੂਪ ਵਿਚ ਲਾਗੂ ਕਰਨ ਲਈ ਅਗਲੇ ਕਦਮ ਚੁੱਕੇ ਜਾਣੇ ਹਨ। ਹਰ ਰਾਜ ਵੱਲੋਂ ਕਾਨੂੰਨ ਦੀ ਰੋਸ਼ਨੀ ਵਿਚ ਨਿਯਮਾਂ ਨੂੰ ਪਰਿਭਾਸ਼ਤ ਕਰਨਾ ਹੈ। ਫਿਰ ਸਬ-ਡਵੀਜ਼ਨ ਅਤੇ ਜ਼ਿਲ੍ਹਾ ਪੱਧਰ ਤੇ ਸਥਾਪਿਤ ਕੀਤੀਆਂ ਟ੍ਰਿਬਿਊਨਲਾਂ ਨੂੰ ਬਜ਼ੁਰਗਾਂ ਦੀਆਂ ਸਮੱਸਿਆਵਾਂ ਫੌਰੀ ਤੌਰ 'ਤੇ ਨਜਿੱਠਣ ਦੇ ਸਮਰੱਥ ਬਣਾਉਣਾ ਹੈ। ਬਜ਼ੁਰਗ-ਘਰਾਂ ਲਈ ਆਪਣੇ ਬਜਟਾਂ ਵਿਚ ਲੋੜੀਂਦੀ ਤਜਵੀਜ਼ ਰੱਖੀ ਜਾਣੀ ਹੈ। ਭਾਰਤ ਸਰਕਾਰ ਵੱਲੋਂ ੧੧ਵੀਂ ਯੋਜਨਾ ਵਿਚ ਕੇਵਲ ੧੭੩ ਕਰੋੜ ਦੀ ਰਾਸ਼ੀ ਇਸ ਮੰਤਵ ਲਈ ਰੱਖੀ ਹੈ ਜੋ ਨਾਕਾਫੀ ਹੈ। ਹਸਪਤਾਲਾਂ ਦਾ ਮੁੱਢਲਾ ਢਾਂਚਾ ਮਜ਼ਬੂਤ ਕਰ ਕੇ ਹੀ ਬਜ਼ੁਰਗਾਂ ਲਈ ਬਿਸਤਰੇ ਰਾਖਵੇਂ ਰੱਖਣ ਦੀ ਸੰਭਾਵਨਾ ਹੈ। ਹਾਲ ਦੀ ਘੜੀ ਤਾਂ ਗਰੀਬ ਬਜ਼ੁਰਗਾਂ ਨੂੰ ਮਿਲਣ ਵਾਲੀ ਬੁਢਾਪਾ ਪੈਨਸ਼ਨ ਦੀ ਰਕਮ ਵੀ ਘੱਟ ਹੈ। ਪੰਜਾਬ ਵਿਚ ਵੀ ਬਜ਼ੁਰਗਾਂ ਦੀ ਸੰਭਾਲ ਦੇ ਕਾਨੂੰਨ ਨੂੰ ਲਾਗੂ ਕਰ ਕੇ ਇਹ ਉਨ੍ਹਾਂ ਪਹਿਲੇ ਰਾਜਾਂ ਵਿਚ ਸ਼ਾਮਲ ਹੋ ਗਿਆ ਹੈ ਜਿੱਥੇ ਸੱਠ ਸਾਲ ਤੋਂ ਉਪਰ ਦੇ ਬਜ਼ੁਰਗ ਕਾਨੂੰਨੀ ਤੌਰ 'ਤੇ ਆਪਣੇ ਬੱਚਿਆਂ/ਵਾਰਸਾਂ ਤੋਂ ਸਹਾਇਤਾ ਦੀ ਮੰਗ ਕਰ ਸਕਦੇ ਹਨ।

ਬਜ਼ੁਰਗਾਂ ਦੀ ਦੇਖ-ਭਾਲ ਲਈ ਕਾਨੂੰਨ ਦੀਆਂ ਧਾਰਾਵਾਂ ਸਾਡੇ ਸਮਾਜ ਦੇ ਉਸ ਵੱਡੇ ਵਰਗ ਨੂੰ ਅੱਖੋਂ ਓਹਲੇ ਕਰ ਗਈਆਂ ਜਿਨ੍ਹਾਂ ਪਾਸ ਖੁਦ ਜਾਂ ਉਨ੍ਹਾਂ ਦੇ ਵਾਰਸਾਂ ਪਾਸ ਕੋਈ ਜ਼ਮੀਨ ਜਾਇਦਾਦ ਨਹੀਂ ਹੈ। ਵੱਡੀ ਗਿਣਤੀ ਵਿਚ ਗਰੀਬ ਅਤੇ ਬੇਰੁਜ਼ਗਾਰਾਂ ਨੂੰ ਆਪਣੇ ਬਜ਼ੁਰਗ ਮਾਪਿਆਂ ਨੂੰ ਸੰਭਾਲਣ ਲਈ ਕਿਵੇਂ ਕਹਾਂਗੇ? ਇਸ ਕਾਨੂੰਨ ਵਿਚ ਸਪੱਸ਼ਟ ਨਹੀਂ ਕੀਤਾ ਗਿਆ ਕਿ ਬੁਢਾਪੇ ਦੀ ਆਮ ਜ਼ਿੰਦਗੀ ਬਸਰ ਕਰਨ ਲਈ ਕਿਨ੍ਹਾਂ ਸਹੂਲਤਾਂ ਦੀ ਜ਼ਰੂਰਤ ਹੈ। ਅਜਿਹੀ ਹਾਲਤ ਵਿਚ ਮਾਪਿਆਂ ਅਤੇ ਸੰਤਾਨ ਵਿਚ ਕਈ ਥਾਵਾਂ 'ਤੇ ਖਾਹ-ਮਖਾਹ ਦੀ ਕਸ਼ਮਕਸ਼ ਵੀ ਸ਼ੁਰੂ ਹੋ ਸਕਦੀ ਹੈ। ਰਾਜ ਸਰਕਾਰਾਂ ਵੱਲੋਂ ਝਗੜੇ ਨਿਪਟਾਉਣ ਲਈ ਟ੍ਰਿਬਿਊਨਲ ਸਥਾਪਿਤ ਕਰਨ ਨੂੰ ਸਮਾਂ ਬੱਧ ਨਹੀਂ ਕੀਤਾ ਗਿਆ। ਨਿਯਮਿਤ ਢੰਗ ਨਾਲ ਇਹ ਅਹਿਮ ਕਾਰਜ ਨੂੰ ਨਿਪਟਾਉਣਾ ਇੰਨਾ

ਅਸਾਨ ਨਹੀਂ ਹੋਵੇਗਾ। ਇਸੇ ਤਰ੍ਹਾਂ ਬੇ-ਔਲਾਦ ਬਜ਼ੁਰਗਾਂ ਵੱਲੋਂ ਕਿਸ ਸਬੰਧੀ ਨੂੰ ਜਾਇਦਾਦ ਦਿੱਤੀ ਜਾਣੀ ਹੈ ਇਸ ਨੂੰ ਪਹਿਲਾਂ ਕਿਵੇਂ ਨਿਰਧਾਰਿਤ ਕੀਤਾ ਜਾਵੇਗਾ, ਕਿਉਂਕਿ ਵਸੀਅਤ ਦਾਹਿੰਦਾ ਨੂੰ ਇਸ ਦਸਤਾਵੇਜ਼ ਦੀ ਜਾਣਕਾਰੀ ਵਸੀਅਤ ਕੁਨਿੰਦਾ ਦੀ ਮੌਤ ਬਾਅਦ ਹੀ ਪਤਾ ਲੱਗਣੀ ਚਾਹੀਦੀ ਹੈ।

ਸਭ ਤੋਂ ਅਹਿਮ ਹੈ ਕਿ ਭਾਰਤੀ ਸੰਸਕ੍ਰਿਤੀ ਵਿਚ ਬਜ਼ੁਰਗ ਆਪਾ-ਵਾਰਨ ਅਤੇ ਤਿਆਗ ਦੀ ਮੂਰਤ ਹੋਣ ਕਾਰਨ ਘੱਟ ਹੀ ਆਪਣੀ ਸੰਤਾਨ ਵਿਰੁੱਧ ਕੋਰਟ-ਕਚਹਿਰੀਆਂ ਵਿਚ ਜਾਣਗੇ। ਅਨਪੜ੍ਹ ਅਤੇ ਗਰੀਬ ਹੋਣ ਕਾਰਨ ਉਹ ਆਪਣੇ ਹਾਲਾਤਾਂ ਨੂੰ ਪਿਛਲੇ ਜਨਮ ਅਤੇ ਕਰਮਾਂ ਦਾ ਫਲ ਹੀ ਸਮਝਦੇ ਹਨ। ਉਂਞ ਹੀ ਸਾਡੀ ਮਹਿੰਗੀ ਨਿਆਂ ਪ੍ਰਣਾਲੀ ਵਿਚ ਕੌਣ ਉਨ੍ਹਾਂ ਦਾ ਹੱਥ ਫੜ ਕੇ ਧਰਵਾਸ ਦੇਵੇਗਾ। ਜਾਪਦਾ ਹੈ ਕਿ ਕਚਹਿਰੀਆਂ ਵਿਚ ਉਨ੍ਹਾਂ ਦੀ ਖੱਜਲ ਖੁਆਰੀ ਦੀ ਜ਼ਿਆਦਾ ਸੰਭਾਵਨਾ ਹੈ। ਕਾਨੂੰਨ ਦੋ ਧਿਰਾਂ ਵਿਚ ਝਗੜਾ ਨਿਪਟਾਉਣ ਲਈ ਇਕ ਸਾਧਨ ਹੈ ਪਰ ਜੇ ਝਗੜੇ ਪੈਦਾ ਹੀ ਘੱਟ ਹੋਣ ਤਾਂ ਬਿਹਤਰ ਹੈ। ਬਜ਼ੁਰਗਾਂ ਦੀ ਬਦਤਰ ਹਾਲਤ ਪਿੱਛੇ ਆਰਥਿਕ ਸਾਧਨਾਂ ਦੀ ਅਣਹੋਂਦ ਹੈ। ਬਹੁਤ ਲੋਕਾਂ ਨੇ ਸਾਰੀ ਉਮਰ ਬਤੌਰ ਕਿਸਾਨ, ਕਾਮੇ ਅਤੇ ਕਿਰਤੀ ਬਣ ਕੇ ਆਰਥਿਕਤਾ ਦੇ ਅਸੰਗਠਿਤ ਖੇਤਰ ਵਿਚ ਕੰਮ ਕੀਤਾ। ਨਾ ਹੀ ਉਨ੍ਹਾਂ ਦੀ ਕੋਈ ਬੱਚਤ, ਸਿਹਤ, ਬੀਮਾ ਨਾ ਹੀ ਜਮ੍ਹਾ ਕੀਤਾ ਪ੍ਰੋਵੀਡੈਂਟ ਫੰਡ ਬੁਢਾਪੇ ਵੇਲੇ ਉਨ੍ਹਾਂ ਦੇ ਕੰਮ ਆਇਆ। ਵੱਸੋਂ ਦੀ ਅਜਿਹੀ ਵੱਡੀ ਗਿਣਤੀ ਨੂੰ ਬੁਢਾਪਾ ਪੈਨਸ਼ਨ ਦੀ ਚੋਖੀ ਰਕਮ ਦੇ ਕੇ ਸਮੱਸਿਆ ਦਾ ਖਾਸਾ ਹੱਲ ਕਚਹਿਰੀ ਜਾਣ ਤੋਂ ਪਹਿਲਾਂ ਹੀ ਕੱਢਿਆ ਜਾ ਸਕਦਾ ਹੈ।

ਜੇਕਰ ਨਹੁੰ-ਮਾਸ ਦੇ ਰਿਸ਼ਤੇ ਵਿਚ ਇੰਨੀਆਂ ਤ੍ਰੇੜਾਂ ਆ ਜਾਣ ਕਿ ਉਹ ਇਕ ਦੂਜੇ ਨੂੰ ਬੇਲੋੜੇ ਸਮਝਣ ਤਾਂ ਕਿਹੜੀ ਕਚਹਿਰੀ ਮਾਂ-ਪੁੱਤਾਂ ਦੇ ਝਗੜੇ ਨਿਪਟਾਉਣ ਦੇ ਸਮਰੱਥ ਹੈ? ਜ਼ਿਲ੍ਹਾ ਪ੍ਰਸ਼ਾਸਨ ਮੁਖੀ ਹੁੰਦੇ ਹੋਏ ਸੰਗਤ ਦਰਸ਼ਨ ਵਿਚ ਬਹੁਤ ਝਗੜੇ ਅਜਿਹੇ ਆਏ। ਬਿਰਧ ਮਾਵਾਂ-ਬਜ਼ੁਰਗਾਂ ਨੇ ਬਹੁਤ ਸਾਰੀਆਂ ਲਿਖਤੀ ਦਰਖਾਸਤਾਂ ਇਹ ਪੇਸ਼ ਕੀਤੀਆਂ ਕਿ ਉਨ੍ਹਾਂ ਦੇ ਪੁੱਤਰਾਂ ਨੇ ਉਨ੍ਹਾਂ ਦੇ ਨਾਂ ਦੀ ਜ਼ਮੀਨ ਨੱਪ ਲਈ ਹੈ ਅਤੇ ਉਨ੍ਹਾਂ ਨੂੰ ਰੋਟੀ ਵੀ ਨਹੀਂ ਦਿੱਤੀ ਜਾਂਦੀ। ਬਹੁਤ ਸਾਰੀਆਂ ਸ਼ਿਕਾਇਤਾਂ ਨੂੰਹਾਂ-ਪੁੱਤਰਾਂ ਵੱਲੋਂ ਕੀਤੀ ਜਾਂਦੀ ਬਦਸਲੂਕੀ ਨਾਲ ਸੰਬੰਧਿਤ ਹੁੰਦੀਆਂ ਸਨ। ਮੈਂ ਕਈ ਵਾਰ ਅਜਿਹੇ ਬਦਕਿਸਮਤ ਬਜ਼ੁਰਗਾਂ ਨੂੰ ਨਿਮਰਤਾ ਸਹਿਤ ਪੁੱਛਦਾ ਹਾਂ ਕਿ ਜੇ ਖ਼ੂਨ ਦੇ ਸੰਬੰਧ ਆਪਣਾ ਫਰਜ਼ ਪਹਿਚਾਨਣ ਤੋਂ ਪਾਸਾ ਵੱਟ ਗਏ ਹਨ ਤਾਂ ਕਿਹੜੀ ਕਚਹਿਰੀ ਉਨ੍ਹਾਂ ਨੂੰ ਇਨਸਾਫ ਦੇਵੇਗੀ? ਪੁਰਾਣੇ ਜਾਂ ਨਵੇਂ ਕਾਨੂੰਨ ਦਾ ਮਸਲਾ ਨਹੀਂ, ਸਵਾਲ ਹੈ ਕਿ ਸਾਡੇ ਢਾਂਚੇ ਵਿਚ ਨਿਆਂ ਪ੍ਰਾਪਤ ਕਰਨ ਲਈ ਬਹੁਤ ਸਮਾਂ ਲੱਗ ਜਾਂਦਾ ਹੈ ਅਤੇ ਦੁਖੀ ਵਿਅਕਤੀ ਆਪਣੇ ਹੀ ਖ਼ੂਨ ਦੇ ਪਾਣੀ ਹੋਣ 'ਤੇ ਝੂਰਦਾਂ ਦਮ ਤੋੜ ਜਾਂਦਾ ਹੈ।

*(ਬਾਕੀ ਸਫ਼ਾ ੯੧ 'ਤੇ)*

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

## ਮੋਗਾ

**ਗੁਰਦੁਆਰਾ ਨਾਨਕਸਰ ਸਾਹਿਬ, ਤਖਤੂਪੁਰਾ:** ਪੰਜਾਬ ਦੇ ਜ਼ਿਲ੍ਹਾ ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ ਦੇ ਪਿੰਡ ਤਖਤੂਪੁਰਾ ਵਿਚ ਚਾਰ ਗੁਰੂ ਸਾਹਿਬਾਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੁਬਾਰਕ ਆਮਦ ਦੀ ਯਾਦ ਵਿਚ ਤਿੰਨ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ ਜਿਨ੍ਹਾਂ ਨੂੰ ਗੁਰਦੁਆਰਾ ਨਾਨਕਸਰ ਆਖਿਆ ਜਾਂਦਾ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਨੇ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਇਹ ਪਿੰਡ ਮੋਗਾ-ਬਰਨਾਲਾ ਸੜਕ ਤੋਂ ੩ ਕਿਲੋਮੀਟਰ ਅਤੇ ਰੇਲਵੇ ਸਟੇਸ਼ਨ ਮੋਗਾ ਇੱਥੋਂ ੩੫ ਕਿਲੋਮੀਟਰ ਦੀ ਦੂਰੀ 'ਤੇ ਹੈ।

**ਗੁਰਦੁਆਰਾ ਗੁਰੂਸਰ ਸਾਹਿਬ ਪੱਤੋ ਹੀਰਾ ਸਿੰਘ:** ਜ਼ਿਲ੍ਹਾ ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ ਦੇ ਪਿੰਡ ਪੱਤੋ ਹੀਰਾ ਸਿੰਘ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਅਸਥਾਨ 'ਤੇ ਆਪਣੇ ਜੀਵਨ-ਕਾਲ ਵਿਚ ਤਿੰਨ ਵਾਰ ਪਧਾਰੇ ਸਨ। ਇੱਥੇ ਇਕ ਵੱਡਾ ਸਰੋਵਰ ਗੁਰੂ ਸਾਹਿਬਾਨ ਦੀ ਯਾਦ ਨਾਲ ਸੰਬੰਧਿਤ ਹੈ।

**ਗੁਰਦੁਆਰਾ ਪੱਕਾ ਸਾਹਿਬ ਪਾਤਸ਼ਾਹੀ ਦਸਵੀਂ, ਮੱਧੇ :** ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਤਖਤੂਪੁਰਾ ਤੋਂ ਬਹਾਦਰ ਜਾਣ ਸਮੇਂ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਪੱਕਾ ਸਾਹਿਬ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਹੈ।

**ਗੁਰਦੁਆਰਾ ਮੱਲਾ ਸਾਹਿਬ, ਹਿੰਮਤਪੁਰਾ :** ਜ਼ਿਲ੍ਹਾ ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ ਦੇ ਪਿੰਡ ਹਿੰਮਤਪੁਰਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਆਮਦ ਦੀ ਯਾਦ ਵਿਚ ਗੁਰਦੁਆਰਾ ਮੱਲਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਅੱਧੋਪੋੜ ਸਾਹਿਬ, ਮਾਛੀਕੇ :** ਜ਼ਿਲ੍ਹਾ ਮੋਗਾ ਦੀ ਤਹਿਸੀਲ ਨਿਹਾਲ ਸਿੰਘ ਵਾਲਾ 'ਚ ਬਰਨਾਲਾ-ਮੋਗਾ ਮਾਰਗ ਉੱਤੇ ਪਿੰਡ ਹਿੰਮਤਪੁਰਾ ਦੇ ਨੇੜੇ ਮਾਛੀਕੇ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨੇ ਇੱਥੇ ਇਕ ਅੱਧੂ ਨਾਂ ਦੇ ਸਿੱਖ ਸੇਵਕ ਨੂੰ ਦਰਸ਼ਨ ਦੇ ਕੇ ਇਸ ਅਸਥਾਨ ਦੀ ਪਾਣੀ ਦੀ ਸਮੱਸਿਆ ਨੂੰ ਦੂਰ ਕੀਤਾ ਸੀ। ਇਸ ਤੋਂ ਅੱਗੇ ਗੁਰੂ ਸਾਹਿਬ ਬਿਲਾਸਪੁਰ ਵੱਲ ਚਲੇ ਗਏ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਵਾਂਦਰ :** ਜ਼ਿਲ੍ਹਾ ਮੋਗਾ ਦੀ ਤਹਿਸੀਲ ਬਾਘਾ ਪੁਰਾਣਾ ਵਿਖੇ ਕੋਟਕਪੂਰਾ ਦੇ ਨਜ਼ਦੀਕ ਪਿੰਡ ਵਾਂਦਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੀਨੇ ਤੋਂ ਕੋਟਕਪੂਰਾ ਜਾਂਦੇ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ।

**ਗੁਰਦੁਆਰਾ ਲੋਹਗੜ੍ਹ ਸਾਹਿਬ ਪਾਤਸ਼ਾਹੀ ਦਸਵੀਂ, ਦੀਨਾ :** ਜ਼ਿਲ੍ਹਾ ਮੋਗਾ ਦੇ ਪਿੰਡ ਦੀਨਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਲੋਹਗੜ੍ਹ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਦੀ ਜੰਗ ਜਿੱਤਣ ਤੋਂ ਬਾਅਦ ਮਾਛੀਵਾੜਾ, ਆਲਮਗੀਰ, ਰਾਏਕੋਟ, ਤਖਤਪੁਰਾ, ਕਾਂਗੜ ਆਦਿ ਹੁੰਦੇ ਹੋਏ ਇੱਥੇ ਪਹੁੰਚੇ ਸਨ। ਇੱਥੇ ਉਹ ਭਾਈ ਦੇਸੂ ਨਾਂ ਦੇ ਸਿੱਖ ਦੇ ਚੁਬਾਰੇ ਵਿਚ ਬਿਰਾਜੇ ਸਨ।

**ਗੁਰਦੁਆਰਾ ਸ੍ਰੀ ਮੇਹਦੀਆਣਾ ਢਾਬ ਸਾਹਿਬ, ਮੇਹਦੀਆਣਾ :** ਜ਼ਿਲ੍ਹਾ ਮੋਗਾ ਦੇ ਪਿੰਡ ਮੇਹਦੀਆਣਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਮਾਣੂੰਕੇ ਤੋਂ ਚੱਲ ਕੇ ਇੱਥੇ ਬਿਰਾਜੇ ਸਨ। ਇਸ ਤੋਂ ਬਾਅਦ ਗੁਰੂ ਸਾਹਿਬ ਪਿੰਡ ਚੱਕਰ ਵਿਚ ਜਾ ਬਿਰਾਜੇ।

## ਜ਼ਿਲ੍ਹਾ ਫਤਿਹਗੜ੍ਹ ਸਾਹਿਬ

**ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ, ਰਾਣਵਾਂ :** ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਚ ਚੰਡੀਗੜ੍ਹ-ਲੁਧਿਆਣਾ ਮਾਰਗ 'ਤੇ ਪਿੰਡ ਰਾਣਵਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੁਰੂਕਸ਼ੇਤਰ ਵੱਲ ਜਾਣ ਸਮੇਂ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਗੋਬਿੰਦਗੜ੍ਹ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਜਨੇਰ :** ਜ਼ਿਲ੍ਹਾ ਫਤਿਹਗੜ੍ਹ

ਸਾਹਿਬ ਦੀ ਤਹਿਸੀਲ ਖਮਾਣੋਂ ਦੇ ਪਿੰਡ ਅਜਨੇਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ।

## ਹੁਸ਼ਿਆਰਪੁਰ

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ, ਗੱਦੀਵਾਲ :** ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਗੜ੍ਹਸ਼ੰਕਰ ਦੇ ਪਿੰਡ ਗੱਦੀਵਾਲ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਖੇੜਾ ਕਲਮੋਂਟ ਵਿਖੇ ਰੰਘੜਾਂ 'ਤੇ ਫਤਿਹ ਪ੍ਰਾਪਤ ਕਰਨ ਉਪਰੰਤ ਇੱਥੇ ਬਿਰਾਜੇ ਸਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਪੱਕਾ ਮੰਜੀ ਸਾਹਿਬ, ਪਾਤਸ਼ਾਹੀ ਦਸਵੀਂ, ਭੋਲਾਣਾ :** ਜ਼ਿਲ੍ਹਾ ਅਤੇ ਤਹਿਸੀਲ ਹੁਸ਼ਿਆਰਪੁਰ ਦੇ ਪਿੰਡ ਭੋਲਾਣਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਪੱਕਾ ਮੰਜੀ ਸਾਹਿਬ ਸੁਸ਼ੋਭਿਤ ਹੈ।

## ਪਟਿਆਲਾ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਤੇ ਦਸਵੀਂ, ਉਗਾਣੀ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਪਿੰਡ ਉਗਾਣੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਹਸਨਪੁਰ:** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦੇ ਪਿੰਡ ਹਸਨਪੁਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੀ ਪਧਾਰੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਨਨਹੇੜਾ :** ਜ਼ਿਲ੍ਹਾ ਪਟਿਆਲਾ ਦੀ ਤਹਿਸੀਲ ਰਾਜਪੁਰਾ ਦੇ ਬਲਾਕ ਘਨੌਰ ਦੇ ਪਿੰਡ ਨਨਹੇੜਾ ਵਿਖੇ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਲਖਨੌਰ ਤੋਂ ਸੈਰ ਕਰਨ ਆਏ ਇੱਥੇ ਠਹਿਰੇ ਸਨ।

*ਚਲਦਾ.....*

■

*ਜਨਵਰੀ ੨੦੧੩ ਦਾ ਬਾਕੀ*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਆਗਿਆ ਤੁਮਰੀ ਮੀਠੀ ਲਾਗਉ ਕੀਓ ਤੁਹਾਰੋ ਭਾਵਉ॥*
*ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ॥* (ਪੰਨਾ ੭੧੨)

ਉਪਰੋਕਤ ਪੰਕਤੀ ਦੇ ਵੱਖ ਵੱਖ ਵਿਦਵਾਨਾਂ ਨੇ ਵੱਖ-ਵੱਖ ਅਰਥ ਇਸ ਪ੍ਰਕਾਰ ਕੀਤੇ ਹਨ:

ਫਰੀਦਕੋਟ ਸਟੀਕ ਭਾਗ ਦੂਜਾ ਸਫ਼ਾ ੧੪੭੪

ਆਪ ਕੀ ਆਗਿਆ ਮੇਰੇ ਕੋ ਮੀਠੀ ਅਰਥਾਤ ਪਿਆਰੀ ਲਾਗੇ ਆਪਕਾ ਕੀਆ ਹੁਆ ਮੇਰੇ ਕੋ ਭਾਵੈ। ਜੋ ਤੂੰ ਦੇਵੇਂ ਤਿਸੀ ਮੈਂ ਇਹ ਮੇਰਾ ਮਨ ਤ੍ਰਿਪਤ ਹੋਵੈ ਔਰ ਕਿਸੀ ਜਗੈ ਧਾਵੈ ਨਹੀ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਸਫ਼ਾ ੯੯੪

ਆਪ ਜੀ ਦੀ ਆਗਿਆ ਮੈਨੂੰ ਮਿੱਠੀ ਲੱਗੇ ਅਤੇ ਆਪ ਜੀ ਦਾ ਕੀਤਾ ਹੋਇਆ ਕਰਤੱਬ ਮਨ ਨੂੰ ਭਾ ਜਾਵੇ। ਜੋ ਤੂ ਉਸੇ ਨਾਲ ਇਹ ਮਨ ਰੱਜਿਆ ਰਹੇ, ਆਨ=ਹੋਰ ਕਿਸੇ ਤਰਫ ਦੌੜਕੇ ਨਾ ਜਾਵੇ।

ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਸਫ਼ਾ ੮੭੯

ਤੁਹਾਡੀ ਆਗਿਆ (ਮੈਨੂੰ) ਮਿੱਠੀ ਲੱਗੇ ਅਤੇ ਤੁਹਾਡਾ ਕੀਤਾ ਚੰਗਾ ਲਗੇ। ਜੋ ਤੂੰ ਦੇਵੇਂ, ਉਸੇ ਨਾਲ ਇਹ (ਮਨ) ਤ੍ਰਿਪਤ ਰਹੇ, ਕਿਸੇ ਹੋਰ ਪਾਸੇ ਵੱਲ ਦੌੜ ਕੇ ਨ ਜਾਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਾਲੇ ਸੈਂਚੀ ੪, ਸਫ਼ਾ ੧੯੬੯

ਤੇਰੀ ਆਗਿਆ ਮੈਨੂੰ ਮਿੱਠੀ ਲੱਗੇ ਅਤੇ ਆਪਦਾ ਕੀਤਾ ਹੋਇਆ ਹੁਕਮ ਵੀ ਮੈਨੂੰ ਚੰਗਾ ਲੱਗੇ। ਜੋ ਕੁਛ ਤੂੰ ਦੇਵੇਂ ਓਸੇ ਵਿਚ ਇਹ ਮਨ ਰੱਜ ਜਾਵੇ ਹੋਰ ਕਿਸੇ ਜਗਾ ਨ ਦੌੜੇ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ੮, ਸਫ਼ਾ ੭੧੩

(ਹੇ ਪ੍ਰਭੂ) ਤੁਹਾਡੀ (ਆਦੇਸ਼ਮਈ) ਆਗਿਆ (ਮੈਨੂੰ) ਮਿੱਠੀ ਲਗੇ (ਅਤੇ)

** ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧*

ਤੇਰਾ ਕੀਤਾ ਹੋਇਆ (ਹਰੇਕ ਕੰਮ ਮੈਨੂੰ) ਚੰਗਾ ਲਗੇ। ਜੋ ਤੂੰ (ਮੈਨੂੰ) ਦੇਵੇਂ ਉਸੇ ਨਾਲ ਇਹ (ਮਨ) ਰੱਜਿਆ ਰਹੇ (ਅਤੇ) ਹੋਰ ਕਿਸੇ ਪਾਸੇ ਭੀ ਦੌੜ ਕੇ ਨਾ ਜਾਵੇ।

ਸ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੪ ਸਫ਼ਾ ੨੨੩੦

ਤੇਰੀ ਰਜ਼ਾ ਮੈਨੂੰ ਮਿੱਠੜੀ ਲੱਗਦੀ ਹੈ ਅਤੇ ਜੋ ਵੀ ਤੂੰ ਕਰਦਾ ਹੈਂ, ਮੈਨੂੰ ਭਾਉਂਦਾ ਹੈ। ਜਿਹੜਾ ਕੁਝ ਤੂੰ ਮੈਨੂੰ ਦਿੰਦਾ ਹੈਂ, ਉਸੇ ਨਾਲ ਹੀ ਇਹ ਮੇਰੀ ਆਤਮਾ ਰੱਜ ਜਾਂਦੀ ਹੈ। ਮੈਂ ਕਿਸੇ ਹੋਰ ਮਗਰ ਨਹੀਂ ਦੌੜਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਦੂਸਰੀ ਸੈਂਚੀ, ਡਾ. ਜੋਧ ਸਿੰਘ, ਸਫ਼ਾ ੭੧੩

ਮੁਝੇ ਤੁਮਹਾਰੀ ਆਗਿਆ ਹੀ ਮੀਠੀ ਲਗੇ ਔਰ ਤੁਮਹਾਰਾ ਹੀ ਕੀਆ ਹੂਆ ਅੱਛਾ ਲਗੇ। ਹੇ ਪ੍ਰਭੂ, ਤੂ ਜੋ ਦੇ, ਉਸੀ ਸੇ ਹੀ ਮੇਰਾ ਮਨ ਸੰਤੁਸ਼ਟ ਹੋ ਜਾਏ ਔਰ ਮੈਂ ਅਨਯ ਕਿਸੀ ਸਥਾਨ ਕੀ ਔਰ ਨਹੀਂ ਦੌੜੂੰ।

*ਨਾਨਕਿ ਨਾਮੁ ਨਿਰੰਜਨ ਜਾਨ੍ਯ੍ਯਉ ਕੀਨੀ ਭਗਤਿ ਪ੍ਰੇਮ ਲਿਵ ਲਾਈ॥*
*ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ ਤਿਨਿ ਸਬਦ ਸੁਰਤਿ ਕੀ ਨੀਵ ਰਖਾਈ॥*
*(ਪੰਨਾ ੧੪੦੬)*

ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੱਗੀ, ਭਾਗ ਪੰਜਵਾਂ, ਸਫ਼ਾ [illegible]

(ਗੁਰੂ) ਨਾਨਕ ਨੇ ਪ੍ਰਭੂ (ਨਿਰੰਜਨ) ਦਾ ਨਾਮ ਜਾਣਿਆ ਅਤੇ (ਪੂਰੀ ਤਰ੍ਹਾਂ) [illegible] ਪ੍ਰੇਮ-ਭਗਤੀ ਕੀਤੀ। ਉਨ੍ਹਾਂ ਤੋਂ ਸਮੁੰਦਰ (ਸਾਇਰੁ) ਰੂਪ (ਗੁਰੂ) ਅੰਗਦ ਹੋਏ, (ਜੋ ਉਨ੍ਹਾਂ ਦੇ) ਅੰਗ-ਸੰਗ ਰਹੇ। ਉਨ੍ਹਾਂ (ਗੁਰੂ ਅੰਗਦ) ਨੇ ਸ਼ਬਦ-ਸੁਰਤਿ ਦੀ ਨੀਂਹ ਰਖੀ।

[illegible] ਟੀਕਾ ਅਮੀਰ ਭੰਡਾਰ ਸੈਚੀਂ ੧੦, ਸਫ਼ਾ ੫੭੭

[illegible] ਸ੍ਰੀ ਗੁਰੂ ਨਾਨਕ ਦੇਵ ਜੀ ਹਨ ਜਿੰਨ੍ਹਾਂ ਨੇ ਨਿਰੰਜਨ ਨਾਮ ਦਾ ਸਿਮਰਨ [illegible] ਜਾਣਿਆ ਹੈ, [illegible]=ਜੀਵਾਂ ਦੇ ਉਧਾਰ ਕਰਨ ਵਾਲਾ ਇਕ ਨਿਰੰਜਨ ਦਾ ਨਾਮ [illegible] ਲਗਾ ਕੇ ਵਾਹਿਗੁਰੂ ਦੀ ਪ੍ਰੇਮਾ ਭਗਤੀ ਕੀਤੀ ਹੈ।

[illegible] ਜੀ ਦੇ ਅੰਗਾਂ ਨਾਲ ਲੱਗ ਕੇ ਸ੍ਰੀ ਗੁਰੂ ਅੰਗਦ ਦੇਵ [illegible] =ਸਮੁੰਦਰ ਹੋਏ ਹਨ।

[illegible] ਵਾਲੇ ਸਾਇਰੁ=ਕਵੀ ਹੋਏ ਹਨ ਅਤੇ ਉਸ ਸ੍ਰੀ [illegible] = ਬ੍ਰਹਮ ਰੂਪ ਕਿਲ੍ਹੇ 'ਤੇ ਚੜ੍ਹਨ ਵਾਸਤੇ [illegible] ਰੂਪੀ ਨੀਂਹ ਸਿੱਖਾਂ ਪਾਸੋਂ ਰਖਵਾਈ ਹੈ।

[illegible]॥

[illegible] =ਬ੍ਰਹਮ ਹੈ, ਉਸ ਦੀ ਪ੍ਰਾਪਤੀ ਲਈ

ਉਪਦੇਸ਼ ਜਲ ਦੀ ਵਰਖਾਈ= ਵਰਖਾ ਕੀਨੀ=ਕੀਤੀ ਹੈ।

ਸੰਪ੍ਰਦਾਈ ਅਰਥ ਅਤੇ ਪਾਠ ਪਹਿਲਾ ਹੀ ਠੀਕ ਹੈ : ਨੀਵ ਰਖਾਈ॥

ਟੀਕਾ ਫਰੀਦਕੋਟ ਜਿਲਦ ੪ ਸਫ਼ਾ ੨੯੬੯

ਪ੍ਰਥਮੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਨਿਰੰਜਨ ਕੇ ਨਾਮ ਕੋ ਜਾਣਿਆ ਹੈ ਔ ਬ੍ਰਿਤੀ ਲਗਾਇ ਕੇ ਪ੍ਰੇਮਾ ਭਗਤੀ ਕਰੀ ਹੈ। ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਕੇ ਅੰਗ ਸੰਗ ਮਿਲ ਕਰਕੇ ਸ੍ਰੀ ਗੁਰੂ ਅੰਗਦ ਜੀ (ਸਾਇਰੁ) ਕਵੀਸ਼ਰ ਭਏ ਹੈਂ ਭਾਵ ਵਾਹਿਗੁਰੂ ਕੇ ਜੱਸ ਕਰਤਾ ਹੂਏ ਹੈਂ ਤਿਨੋਂ ਨੇ (ਸਬਦ) ਬ੍ਰਹਮ ਕੀ (ਸੁਰਤਿ) ਗਿਆਨ ਰੂਪ ਬ੍ਰਹਮ ਪ੍ਰਾਪਤੀ ਕੀ ਨਿਉ ਰੱਖੀ ਹੈ ਭਾਵ ਗਿਆਨ ਸੇ ਪਰਮੇਸ੍ਰ ਪਰਾਪਤ ਹੋਤਾ ਹੈ ਵਾ ਉਪਦੇਸ਼ ਰੂਪ ਅੰਮ੍ਰਿਤ ਕੀ ਵਰਖਾ ਕਰੀ ਹੈ।

ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਅਠਵੀਂ ਸਫ਼ਾ ੬੯੬

ਪ੍ਰ: ਕਿਉਂ ਕੀਰਤ ਜੀਓ! ਤੁਸੀਂ ਹੋਰ ਕੀ ਨਿਸ਼ਚਾ ਰਖਦੇ ਹੋ?

੧. ਉ:- (ਹੇ ਪਿਆਰੇ! ਮੈਂ ਤਾਂ ਇਉਂ ਹੀ ਨਿਸ਼ਚਾ ਕਰਦਾ ਹਾਂ ਕਿ ) (ਗੁਰੂ) ਨਾਨਕ (ਦੇਵ ਜੀ) ਨੇ ਨਿਰੰਜਨ ਦਾ ਨਾਮ ਪਛਾਣਿਆ, ਪ੍ਰੇਮ ਨਾਲ ਬਿਰਤੀ ਜੋੜ ਕੇ ਭਗਤੀ ਕੀਤੀ।

੨. ਉਨ੍ਹਾਂ ਤੋਂ ਸਮੁੰਦਰ ਰੂਪ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ (ਹੋਏ, ਜੋ) ਸਦਾ ਉਨ੍ਹਾਂ ਦੀ ਹਜ਼ੂਰੀ ਵਿਚ ਟਿਕੇ ਤੇ ਜਿਨ੍ਹਾਂ ਨੇ ਸ਼ਬਦ ਸੁਰਤ ਦੀ ਵਰਖਾ ਕੀਤੀ (ਭਾਵ ਸ਼ਬਦ ਦੇ ਧਿਆਨ ਦੀ ਖੁੱਲ੍ਹੀ ਵੰਡ ਵੰਡੀ)।

ਭੱਟਾਂ ਦੇ ਸਵਈਏ ਸਟੀਕ, ਭਾਈ ਜੋਗਿੰਦਰ ਸਿੰਘ ਤਲਵਾੜਾ ਸਫ਼ਾ ੨੬੩

(ਸ੍ਰੀ ਗੁਰੂ) ਨਾਨਕ (ਦੇਵ ਜੀ) ਨੇ ਮਾਇਆ ਤੋਂ ਨਿਰਲੇਪ ਵਾਹਿਗੁਰੂ ਦਾ ਨਾਮ (ਅੰਤਰ-ਆਤਮੇ) ਜਾਣਿਆ ਅਤੇ ਲਿਵ ਲਾ ਕੇ (ਸੁਰਤਿ ਜੋੜ ਕੇ) ਪ੍ਰੇਮਾ ਭਗਤੀ ਕੀਤੀ।

ਉਸ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ, ਅੰਗ ਸੰਗ ਵੱਸਣ ਕਰਕੇ, (ਗੁਰੂ) ਅੰਗਦ (ਦੇਵ ਪਾਤਿਸ਼ਾਹ) (ਨਾਮ ਦਾ) ਸੁਭਰ-ਸਾਗਰ ਹੋ ਗਿਆ; ਉਸ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਅਗੋਂ (ਸਿੱਖ-ਸੰਗਤਾਂ ਦੀ) ਸੁਰਤੀ ਵਿਚ ਸ਼ਬਦ-ਅੰਮ੍ਰਿਤ (ਨਾਮ) ਦੀ ਵਰਖਾ ਕੀਤੀ।

ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ, ਭਾਈ ਰਣਧੀਰ ਸਿੰਘ ਸਫ਼ਾ ੩੯੭

ਸੱਚੀ (ਤੱਤ) ਜਾਨਣੀ ਜਾਣਿਆ ਤਾਂ ਮੁਢ ਵਿਚਿ ਸਭ ਤੋਂ ਪ੍ਰਿਥਮ ਗੁਰੂ ਨਾਨਕ ਨੇ ਹੀ ਨਾਮ ਨਿਰੰਜਨ ਨੂੰ ਜਾਣਿਆ ਅਤੇ ਪ੍ਰੇਮ ਲਿਵ ਲਾਇਕੈ ਭਗਤਿ ਕਮਾਈ ਕੀਤੀ। (ਭਗਤਿ ਕਮਾਉਣ ਤੇ ਪ੍ਰੇਮ ਲਿਵ ਲਾਉਣ ਦਾ ਧੁਰਵਾ ਬੰਨ੍ਹਿਆ)। ਗੁਰੂ ਨਾਨਕ ਹੀ ਗੁਰੂ ਅੰਗਦ ਸਾਹਿਬ ਇਕ ਮਿੱਕੀ ਸਰੂਪ ਵਿਚਿ ਓਤਿ ਪੋਤਿ ਵਿਲੱਖਣੀ ਜਗ ਮਗ ਜੋਤਿ

ਰਸ ਸੁਭਰ ਭਰੇ ਸਰੋਵਰ (ਸਮੁੰਦਰ) ਹੋਏ। ਜਿਸ ਨੇ ਗੁਰੂ ਨਾਨਕ ਦੀ ਚਲਾਈ ਹੋਈ ਸ਼ਬਦ ਸੁਰਤਿ ਲਹਿਰ ਦੀ ਵਰਖਾ ਵਰਸਾਈ (ਸਮੁੰਦਰ ਰੂਪ ਜੋ ਹੋਏ) ਸਮੁੰਦਰ ਤੋਂ ਬੱਦਲ ਬਣਦੇ ਹਨ ਤੇ ਬੱਦਲਾਂ ਤੋਂ ਵਰਖਾ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਪਾਠ ਏਵਮ ਹਿੰਦੀ ਅਨੁਵਾਦ ਭਾਗ ੪ ਡਾ. ਜੋਧ ਸਿੰਘ ਸਫ਼ਾ ੧੪੦੬

ਗੁਰੂ ਨਾਨਕ ਨੇ ਨਿਰੰਜਨ ਪ੍ਰਭੂ ਕੇ ਨਾਮ ਕੋ ਪਹਿਚਾਨ ਕਰ ਪ੍ਰੇਮ ਮੇਂ ਲੌ ਲਗਾਕਰ ਪ੍ਰਭੂ ਕੀ ਭਗਤੀ ਕੀ। ਉਨਸੇ ਆਗੇ ਸਮੁੰਦਰ ਰੂਪ ਗੁਰੂ ਅੰਗਦ ਦੇਵ ਸਦੈਵ ਉਨਕੇ ਅੰਗ-ਸੰਗ ਬਨੇ ਰਹੇ ਔਰ ਉਨਹੋਨੇਂ ਸ਼ਬਦ ਔਰ ਸੁਰਤਿ ਕੇ ਮੇਲ ਕੀ ਬਰਖਾ ਹੀ ਕਰ ਦੀ ਥੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਡਾ. ਮਨਮੋਹਨ ਸਿੰਘ ਵਾਲੀਅਮ ੮ ਸਫ਼ਾ ੪੬੪੬

ਨਾਨਕ ਨੇ ਪਵਿੱਤਰ ਨਾਮ ਨੂੰ ਅਨੁਭਵ ਕੀਤਾ ਅਤੇ ਪਿਆਰ ਨਾਲ ਸੁਆਮੀ ਦੀ ਅਨੁਰਾਗੀ ਸੇਵਾ ਅੰਦਰ ਆਪਣੀ ਬਿਰਤੀ ਜੋੜੀ। ਉਨ੍ਹਾਂ ਤੇ ਸਮੁੰਦਰ ਦੀ ਮਾਨੰਦ ਅੰਗਦ ਪ੍ਰਗਟ ਹੋਇਆ ਜੋ ਸਦਾ ਉਨ੍ਹਾਂ ਦੀ ਹਜ਼ੂਰੀ ਅੰਦਰ ਵੱਸਦਾ ਸੀ ਉਸ ਨੇ ਪ੍ਰਾਣੀਆਂ ਦੇ ਹਿਰਦਿਆਂ ਅੰਦਰ ਮਾਲਕ ਦੇ ਨਾਮ ਦਾ ਮੀਂਹ ਵਰਸਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪ੍ਰੋ. ਸਾਹਿਬ ਸਿੰਘ ਪੋਥੀ ਦਸਵੀਂ ਸਫ਼ਾ ੫੪੯

ਸ੍ਰੀ (ਗੁਰੂ) ਨਾਨਕ (ਦੇਵ ਜੀ) ਨੇ ਨਿਰੰਜਨ ਦਾ ਨਾਮ ਪਛਾਣਿਆ, ਪ੍ਰੇਮ ਨਾਲ ਬ੍ਰਿਤੀ ਜੋੜ ਕੇ ਭਗਤੀ ਕੀਤੀ । ਉਨ੍ਹਾਂ ਤੋਂ ਸਮੁੰਦਰ-ਰੂਪ ਸ੍ਰੀ ਗੁਰੂ ਅੰਗਦ ਦੇਵ ਜੀ (ਹੋਏ, ਜੋ) ਸਦਾ ਉਨ੍ਹਾਂ ਦੀ ਹਜ਼ੂਰੀ ਵਿਚ ਟਿਕੇ ਤੇ ਜਿਨ੍ਹਾਂ ਨੇ 'ਸ਼ਬਦ ਸੁਰਤਿ' ਦੀ ਵਰਖਾ ਕੀਤੀ (ਭਾਵ, ਸ਼ਬਦ ਦੇ ਧਿਆਨ ਦੀ ਖੁਲ੍ਹੀ ਵੰਡ ਵੰਡੀ)।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਗਿ. ਹਰਿਬੰਸ ਸਿੰਘ ਪੋਥੀ ੧੪ ਸਫ਼ਾ ੩੪੬

ਨਾਨਕ (ਸਤਿਗੁਰੂ) ਜੀ ਨੇ ਮਾਇਆ ਤੋਂ ਰਹਿਤ ਪ੍ਰਭੂ ਦਾ ਨਾਮ ਜਾਣਿਆ, (ਅਤੇ) ਲਿਵ ਲਾ ਕੇ ਪ੍ਰੇਮਾ-ਭਗਤੀ ਕੀਤੀ। ਉਸ (ਗੁਰੂ ਨਾਨਕ ਦੇਵ ਜੀ) ਤੋਂ, ਅੰਗ ਸੰਗ ਰਹਿਣ ਵਾਲੇ ਸ੍ਰੀ (ਗੁਰੂ) ਅੰਗਦ ਦੇਵ ਜੀ ਸਮੁੰਦਰ (ਵਾਂਗ ਅਥਾਹ ਰੂਪ ਬਣੇ), ਉਸ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਸ਼ਬਦ ਸੁਰਤਿ ਦੀ (ਅੰਮ੍ਰਿਤ) ਵਰਖਾ ਕੀਤੀ (ਭਾਵ ਸ਼ਬਦ ਗਿਆਨ ਨੂੰ ਸਾਰੀ ਸ੍ਰਿਸ਼ਟੀ ਵਿਚ ਵੰਡਿਆ)।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸ੍ਰੀ ਮਾਨ ਗਯਾਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਵਾਲੇ ਅਠਵੀਂ ਸੈਂਚੀ ਸਫ਼ਾ ੩੯੪੭

ਪਹਿਲੇ ਗੁਰੂ ਨਾਨਕ ਦੇਵ ਜੀ ਨੇ ਨਿਰੰਜਨ ਦੇ ਨਾਮ ਨੂੰ ਜਾਣਿਆ ਹੈ ਤੇ ਬਿਰਤੀ ਜੋੜ ਕੇ ਪ੍ਰੇਮਾ ਭਗਤੀ ਕੀਤੀ ਹੈ।

ਗੁਰੂ ਅੰਗਦ ਜੀ ਦੇ ਅੰਗ ਸੰਗ ਹੋ ਕੇ ਸ੍ਰੀ ਗੁਰੂ ਅਮਰਦਾਸ ਜੀ ਜੱਸ ਕਰਨ ਵਾਲੇ ਸਮੁੰਦਰ ਵਤ ਹੋ ਗਏ ਫਿਰ ਆਪ ਨੇ ਪਰਮਾਤਮਾ ਦੀ ਸੁਰਤੀ ਪ੍ਰਾਪਤੀ ਦੇ ਗਿਆਨ ਦੀ ਬਰਖਾ ਕੀਤੀ ਹੈ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਟੀਕਾ ਅਨੇਕ ਬਾਣੀ, ਭਾਈ ਸਾਹਿਬ ਭਾਈ ਵੀਰ ਸਿੰਘ, ਸੈਂਚੀ ਤੀਜੀ, ਸਫ਼ਾ ੮੨੯

ਸ੍ਰੀ (ਗੁਰੂ) ਨਾਨਕ (ਜੀ ਨੇ) ਵਾਹਿਗੁਰੂ ਨੇ ਨਾਮ ਨੂੰ ਜਾਣਿਆਂ, ਲਿਵ ਲਾ ਕੇ ਪ੍ਰੇਮਾ ਭਗਤੀ ਕੀਤੀ। ਤਿਨ੍ਹਾਂ ਦੇ ਅੰਗ ਸੰਗ ਹੋ ਕੇ ਸ੍ਰੀ ਗੁਰੂ ਅੰਗਦ (ਜੀ) ਸਮੁੰਦਰ (ਵਾਂਗ ਅਥਾਹ ਤੇ ਅਸਗਾਹ) ਹੋ ਗਏ, ਤਿੰਨਾਂ ਨੇ ਸ਼ਬਦ ਵਿਚ ਮਨ ਲਗਾਉਣ ਦੀ ਵਰਖਾ ਕੀਤੀ।

ਪਾਵਨ ਗੁਰਬਾਣੀ ਵਿਚ 'ਗ੍ਰਿਹ' ਸ਼ਬਦ ਚਾਰ ਰੂਪਾਂ ਵਿਚ ਆਉਂਦਾ ਹੈ। ਗ੍ਰਿਹ, ਗ੍ਰਿਹਿ, ਗ੍ਰਿਹੁ, ਗ੍ਰਿਹਨ

ਗ੍ਰਿਹ – 'ਹ' ਅੰਤ ਮੁਕਤਾ, ਅਸਥਾਨ ਵਾਚਕ ਨਾਂਵ, ਇਕ ਵਚਨ ਪੁਲਿੰਗ ਸੰਬੰਧ ਵਾਚਕ ਦੇ ਰੂਪ ਵਿਚ

- *ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ॥* *(ਪੰਨਾ ੯੭)*
- *ਬਲੂਆ ਕੇ ਗ੍ਰਿਹ ਭੀਤਰਿ ਬਸੈ॥* *(ਪੰਨਾ ੨੬੭)*
- *ਉਨ੍ ਕੈ ਸੰਗਿ ਤੂ ਗ੍ਰਿਹ ਮਹਿ ਮਾਹਰਿ॥* *(ਪੰਨਾ ੩੯੦)*
- *ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥* *(ਪੰਨਾ ੧੮੨)*
- *ਨਉ ਨਿਧਿ ਨਾਮੁ ਗ੍ਰਿਹ ਮਹਿ ਤ੍ਰਿਪਤਾਨੇ॥* *(ਪੰਨਾ ੩੭੨)*

ਗ੍ਰਿਹਿ – 'ਹ' ਅੰਤ ਸਿਹਾਰੀ, ਅਸਥਾਨ ਵਾਚਕ ਨਾਂਵ, ਇਕ ਵਚਨ ਪੁਲਿੰਗ ਅਧੀਕਰਨ ਕਾਰਕ ਦੇ ਰੂਪ ਵਿਚ

- *ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ॥* *(ਪੰਨਾ ੧੭੯)*
- *ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ॥* *(ਪੰਨਾ ੨੩੯)*
- *ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥* *(ਪੰਨਾ ੨੮੬)*
- *ਗ੍ਰਿਹਿ ਲਾਲੁ ਆਵੈ ਮਹਲੁ ਪਾਵੈ ਮਿਲਿ ਸੰਗਿ ਮੰਗਲੁ ਗਾਈਐ॥* *(ਪੰਨਾ ੫੪੩)*
- *ਕਰਿ ਇਸਨਾਨੁ ਗ੍ਰਿਹਿ ਆਏ॥* *(ਪੰਨਾ ੬੨੧)*

ਗ੍ਰਿਹੁ – 'ਹ' ਅੰਤ ਔਂਕੜ, ਅਸਥਾਨ ਵਾਚਕ ਨਾਂਵ, ਇਕ ਵਚਨ ਪੁਲਿੰਗ ਹੈ।

- *ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥* *(ਪੰਨਾ ੨੦੫)*
- *ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ॥* *(ਪੰਨਾ ੩੫੧)*
- *ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥* *(ਪੰਨਾ ੩੭੦)*
- *ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥* *(ਪੰਨਾ ੩੭੧)*
- *ਗ੍ਰਿਹੁ ਐਸਾ ਹੈ ਸੁੰਦਰ ਲਾਲ॥* *(ਪੰਨਾ ੩੭੩)*

---

ਗ੍ਰਿਹਨ – ਅੰਤ 'ਨ' ਮੁਕਤਾ, ਬਹੁ-ਵਚਨ ਨਾਂਵ ਸੰਬੰਧ ਕਾਰਕ ਦੇ ਰੂਪ ਵਿਚ

*ਜੋ ਜੋ ਨਿੰਦ ਕਰੈ ਇਨ ਗ੍ਰਿਹਨ ਕੀ ਤਿਸੁ ਆਗੈ ਹੀ ਮਾਰੈ ਕਰਤਾਰ॥੧॥*

*(ਪੰਨਾ ੮੦੭)*

ਹੇਠ ਲਿਖੀਆਂ ਦੋ ਪੰਕਤੀਆਂ ਦੀ ਚਰਚਾ ਭਿੰਨ-ਭਿੰਨ ਟੀਕਾਕਾਰਾਂ ਦੇ ਕੀਤੇ ਅਰਥਾਂ ਦੇ ਅਨਸਾਰ ਕਰਦੇ ਹਾਂ:

*ਜਨ ਕਾ ਆਪਿ ਸਹਾਈ ਹੋਆ ਨਿੰਦਕ ਭਾਗੇ ਹਾਰਿ॥*

*ਭ੍ਰਮਤ ਭ੍ਰਮਤ ਊਹਾਂ ਹੀ ਮੂਏ ਬਾਹੁੜਿ ਗ੍ਰਿਹਿ ਨ ਮੰਝਾਰਿ॥* *(ਪੰਨਾ ੬੭੪)*

ਟੀਕਾ ਫਰੀਦਕੋਟ ਭਾਗ ੨, ਪੰਨਾ ੧੩੯੭

ਅਪਨੇ ਦਾਸੋਂ ਕੀ ਆਪ ਹੀ ਕਰਤਾਰ ਸਹਾਈ ਹੋਆ ਹੈ ਨਿੰਦਕ ਹਾਰ ਕਰ ਅੰਮ੍ਰਿਤਸਰ ਜੀ ਸੇ ਭਾਗ ਗਏ ਹੈਂ॥

ਨਿੰਦਕ ਭ੍ਰਮਤੇ (ਊਹਾ) ਹੇਹਰ ਨਾਮ ਗ੍ਰਾਮ ਮੈਂ ਪ੍ਰਿਥੀਆ ਅਰੁ ਮਿਹਰਵਾਨ ਆਦਿਕ ਮਰ ਗਏ ਪੁਨਾ ਘਰਿ ਅੰਮ੍ਰਿਤਸਰ ਜੀ ਮੈ ਅਪਨੇ ਨਿਜ ਅਸਥਾਨ ਮੈਂ ਨਾ ਪ੍ਰਾਪਤਿ ਭਏ ਵਾ ਜੋਨੋ ਮੈਂ ਭ੍ਰਮਤੇ ਮੂਏ ਪੁਨਾ ਸਰੂਪ ਘਰ ਮੈਂ ਨਾ ਪ੍ਰਾਪਤਿ ਹੂਏ॥ (ਗ੍ਰਿਹਿਨ ਪਾਠ ਇਕੱਠਾ ਕੀਤਾ ਹੈ)

ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਡਾ. ਰਤਨ ਸਿੰਘ ਜੱਗੀ, ਭਾਗ ੩, ਪੰਨਾ ੮੩੮

ਪ੍ਰਭੂ ਦਾਸ ਦਾ ਆਪ ਹੀ ਸਹਾਇਕ ਹੋਇਆ, ਨਿੰਦਕ ਹਾਰ ਕੇ ਭੱਜ ਗਏ। ਭੌਂਦੇ ਭੌਂਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚ ਨਹੀਂ ਆਏ।੧।

ਡਾ. ਜੋਧ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਅਨੁਵਾਦ ਸੈਂਚੀ ਦੂਸਰੀ, ਪੰਨਾ ੬੭੪

ਸੇਵਕ ਕਾ ਵਹ ਪ੍ਰਭੂ ਸਵੰਮ ਸਹਾਇਕ ਹੋਤਾ ਹੈ ਜਿਸ ਸੇ ਨਿੰਦਕ ਹਾਰ ਕਰ ਭਾਗ ਖੜੇ ਹੋਤੇ ਹੈਂ। ਨਿੰਦਕ ਜਨ ਭਟਕਤੇ ਭਟਕਤੇ ਉਸੀ ਸਥਾਨ ਪਰ ਹੀ ਮਰ ਖਪ ਜਾਤੇ ਹੈ। ਔਰ ਫਿਰ ਸੁਖ ਦੇਨੇ ਵਾਲੇ ਘਰ ਮੇਂ ਨਹੀਂ ਆ ਪਾਤੇ।

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਭਾਗ ਦੂਜਾ, ਪੰਨਾ ੬੭੪

ਭਟਕਦੇ ਭਟਕਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚ ਵਾਪਸ ਨਾ ਆਏ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਪੋਥੀ ਸਤਵੀਂ ਪੰਨਾ ੫੮੬

(ਹੇ ਭਾਈ! ਪਰਮਾਤਮਾ ਆਪਣੇ) ਦਾਸ ਦਾ (ਆਪ ਹੀ) ਸਹਾਈ ਹੋਇਆ ਹੈ, ਨਿੰਦਕ ਹਾਰ ਕੇ ਭੱਜ ਗਏ। (ਨਿੰਦਕ) ਭਟਕਦੇ ਭਟਕਦੇ ਉਥੇ ਹੀ ਮਰ ਗਏ, ਮੁੜ ਕੇ ਘਰ ਵਿਚਕਾਰ ਨਹੀਂ ਆਏ (ਵਾਪਸ ਨਹੀਂ ਪਰਤੇ)।੧।

ਸ. ਮਨਮੋਹਨ ਸਿੰਘ ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ ੪ ਪੰਨਾ ੨੧੧੦

ਭਟਕਦੇ ਅਤੇ ਭਾਉਂਦੇ, ਉਹ ਉਥੇ ਹੀ ਮਰ ਮੁੱਕ ਜਾਂਦੇ ਹਨ ਅਤੇ ਮੁੜ ਆਪਣੇ ਘਰ ਵਿਚ ਵਾਸਾ ਨਹੀਂ ਪਾਉਂਦੇ।

***ਚਲਦਾ.....***

# ਦਾਨ ਕਲਾ ਤੇ ਦੁਨੀਆ

-ਡਾ. ਇੰਦਰਜੀਤ ਸਿੰਘ ਗੋਗੋਆਣੀ*

*ਤੈ ਨਰ ਕਿਆ ਪੁਰਾਨੁ ਸੁਨਿ ਕੀਨਾ॥*
*ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥* (ਪੰਨਾ ੧੨੫੩)

ਸੰਪੂਰਨ ਸ਼ਖ਼ਸੀਅਤ ਲਈ ਸੋਲ੍ਹਾਂ ਕਲਾਵਾਂ ਮਾਨਵਤਾ ਲਈ ਸੋਲ੍ਹਾਂ ਪੌੜੀਆਂ ਦੇ ਸਮਾਨ ਹਨ, ਜਿਨ੍ਹਾਂ ਵਿੱਚੋਂ 'ਦਾਨ ਕਲਾ' ਦਸਵੀਂ ਪੌੜੀ ਹੈ। ਮਹਾਨ ਕੋਸ਼ ਅਨੁਸਾਰ ਦਾਨ ਦੇਣ ਦਾ ਕਰਮ, ਖੈਰਾਤ ਆਦਿ ਹੈ। ਇਸੇ ਤਰ੍ਹਾਂ ਹਿੰਦੀ ਵਿਸ਼ਵ ਕੋਸ਼ ਅਨੁਸਾਰ, 'ਕਿਸੇ ਵਸਤੂ ਤੋਂ ਆਪਣਾ ਅਧਿਕਾਰ ਸਮਾਪਤ ਕਰ ਕੇ ਕਿਸੇ ਦੂਸਰੇ ਦਾ ਅਧਿਕਾਰ ਸਥਾਪਿਤ ਕਰਨਾ ਦਾਨ ਹੈ। ਦਾਨ ਦੇ ਸਮਾਨ ਅਰਥੀ ਸ਼ਬਦਾਂ ਵਿਚ— ਉਤਸਰਗ, ਉਤਸਰਜਨ, ਸਤ, ਖੈਰ, ਖੈਰਾਯਤ, ਤਿਆਗ, ਦਾਤ, ਦਾਤੜੀ, ਧਰਮ, ਪੁੰਨ, ਪ੍ਰਤਿਪਾਦਨ, ਪ੍ਰਦਾਨ, ਬਖਸ਼, ਬਖ਼ਸ਼ੀਸ਼, ਵਿਸਰਗ, ਵਿਤਰਵ ਆਦਿ ਤੋਂ ਇਲਾਵਾ ਵੀ ਹੋਰ ਕਈ ਸ਼ਬਦ ਹਨ।

ਦਾਨ ਕਿੰਨੇ ਪ੍ਰਕਾਰ ਦਾ ਹੈ। 'ਸੰਖਿਆ ਕੋਸ਼' ਵਿਚ ਸ਼ਾਸਤਰਾਂ 'ਤੇ ਆਧਾਰਿਤ ਚਾਰ ਪ੍ਰਕਾਰ ਦਾ ਦਾਨ ਲਿਖਿਆ ਹੈ: (ੳ) ਨਿੱਤ ਦਾਨ— ਜੋ ਦਿਨ-ਦਿਨ ਆਪਣੇ ਉੱਪਰ ਉਪਕਾਰ ਕਰਨ ਵਾਲੇ ਪੁਰਸ਼ਾਂ ਨੂੰ ਦਿੱਤਾ ਜਾਏ। (ਅ) ਨੈਮਿੱਤਕ ਦਾਨ— ਜੋ ਪਾਪਾਂ ਨੂੰ ਦੂਰ ਕਰਨ ਵਾਸਤੇ ਮੱਤ ਦੀ ਮਰਯਾਦਾ ਨੂੰ ਜਾਣਨ ਵਾਲੇ ਗਿਆਨੀ ਨੂੰ ਦਿੱਤਾ ਜਾਏ। (ੲ) ਕਾਮਯ ਦਾਨ- ਜੋ ਧਨ, ਜੈ, ਪੁੱਤਰ ਆਦਿਕ ਸ੍ਵਰਗ ਤੇ ਹੋਰ ਪਦਾਰਥਾਂ ਦੀ ਇੱਛਾ ਨਾਲ ਦਿੱਤਾ ਜਾਏ। (ਸ) ਵਿਮਲ ਦਾਨ — ਜੋ ਪਰਮੇਸ਼ਰ ਦੀ ਪ੍ਰਸੰਨਤਾ ਹੇਤ ਬ੍ਰਹਮਵੇਤਾ ਜਨਾ ਨੂੰ ਸ਼ੁੱਧ ਚਿੱਤ ਨਾਲ ਦਿੱਤਾ ਜਾਏ।

ਇਸ ਤਰ੍ਹਾਂ ਭਾਰਤੀ ਸੱਭਿਆਚਾਰ ਵਿਚ ਪੁਜਾਰੀ ਵਰਗ ਨੇ ਲੋਕ-ਪ੍ਰਲੋਕ ਦੇ ਲੋਭ ਲਾਲਚ ਦੇ ਕੇ ਆਮ ਲੋਕਾਈ ਤੋਂ ਦਾਨ ਦੇ ਨਾਉਂ 'ਤੇ ਲੁੱਟ-ਖਸੁੱਟ ਦਾ ਤਰੀਕਾ ਅਪਣਾ ਲਿਆ ਸੀ। ਹਾਥੀ ਦਾਨ ਦਾ ਹਊਆ ਖੜ੍ਹਾ ਕਰ ਕੇ ਪਾਥੀ ਦਾਨ ਵੀ ਲੈ ਲੈਂਦੇ ਕਿਉਂਕਿ ਪੁਜਾਰੀ ਨੂੰ ਘਰ ਵਿਚ ਚੁੱਲ੍ਹਾ ਬਾਲਣ ਲਈ ਗੋਹੇ ਦੀਆਂ ਪਾਥੀਆਂ ਦੀ ਲੋੜ ਸੀ। ਕਹਿਣ ਤੋਂ ਭਾਵ ਦਾਨ ਦੇ ਨਾਉਂ ਉੱਪਰ ਆਪਣੀ ਜ਼ਰੂਰਤ ਅਨੁਸਾਰ ਕੋਈ ਵੀ ਵਸਤੂ ਲੁੱਟੀ ਜਾਂ ਠੱਗੀ ਜਾ ਸਕਦੀ ਸੀ।

ਗੁਰਮਤਿ ਨੇ ਅਜਿਹੇ ਪਾਖੰਡੀਆਂ, ਫੋਕਟ ਕਰਮ ਕਾਂਡੀਆਂ ਤੇ ਦਾਨ ਉੱਪਰ ਪਲਣ ਵਾਲੇ ਵਿਹਲੜਾਂ ਪ੍ਰਤੀ ਸਮਾਜ ਨੂੰ ਜਾਗ੍ਰਿਤ ਕੀਤਾ। ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦੇ ਸਿਧਾਂਤ ਨੇ ਮੱਕਰ ਕਰ ਕੇ ਸ਼ੱਕਰ ਨਾਲ ਰੋਟੀ ਖਾਣ ਵਾਲਿਆਂ ਨੂੰ ਮੂਲੋਂ ਹੀ ਨਕਾਰ ਦਿੱਤਾ। ਗੁਰਮਤਿ ਵਿਚ ਦਸਵੰਧ ਦੀ ਪ੍ਰਥਾ ਹੈ। ਜਥੇਬੰਦਕ ਧਰਮ ਤੇ ਸਮਾਜ ਲਈ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯

ਦੌਲਤ ਗੁਜ਼ਰਾਨ ਹੈ। ਮਾਇਆ ਨਾਲ ਹੀ ਸਾਰੇ ਕਾਰਜ ਸੰਪੂਰਨ ਹੁੰਦੇ ਹਨ ਪਰ ਇਹ ਇਕ ਕਰਤਾਰ ਨੂੰ ਪੂਜਣ ਵਾਲੇ ਕਿਰਤੀਆਂ ਦੀ ਜਮਾਤ ਦਾ ਧਨ ਸੀ। ਗੁਰਮਤਿ ਵਿਚ ਦਾਨ ਤੋਂ ਭਾਵ ਕੇਵਲ ਧਨ ਪਦਾਰਥ ਹੀ ਨਹੀਂ ਸਗੋਂ ਪੰਚਮ ਗੁਰਦੇਵ ਜੀ ਦਾ ਤਾਂ ਇਹ ਵੀ ਉਪਦੇਸ਼ ਹੈ, "ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥" ਭਾਵ ਪ੍ਰਭੂ ਦਾ ਨਾਮ ਧਿਆਉ, ਸੁਣੋ ਤੇ ਅੱਗੇ ਸਭਨਾਂ ਨੂੰ ਦਾਨ ਕਰੋ ਤਾਂ ਕਿ ਸਮਾਜ ਭਗਤੀ ਭਾਵਨਾ ਵਾਲਾ ਹੋਵੇ। ਉਸ ਸਮੇਂ ਵੀ ਮੰਤਰ ਰੂਪ ਵਿਚ ਪਾਖੰਡ ਕਰਮੀਆਂ ਦਾ ਸੌਦਾ ਹੁੰਦਾ ਸੀ ਤੇ ਅੱਜ ਵੀ ਕਈਆਂ ਦਾ ਇਹ ਚੰਗਾ ਵਪਾਰ ਹੈ। ਇਸ ਲਈ ਸਮਾਜ ਵਿਚ ਜਾਗ੍ਰਿਤੀ ਤੇ ਦਇਆ ਦੋਨੋਂ ਹੀ ਜ਼ਰੂਰੀ ਹਨ। ਚੰਗੇ ਸਮਾਜ ਦੀ ਸਿਰਜਣਾ ਲਈ ਦਾਨੀ ਲੋਕ ਤਾਂ ਖ਼ੂਨ, ਅੱਖਾਂ, ਕਿਡਨੀ ਤਕ ਵੀ ਦਾਨ ਕਰ ਦਿੰਦੇ ਹਨ, ਤਾਂ ਕਿ ਕਿਸੇ ਦੂਜੇ ਨੂੰ ਜਿਊਂਣ ਦਾ ਸਮਾਂ ਮਿਲ ਜਾਵੇ। ਤਕੜੇ ਦਾ ਕਮਜ਼ੋਰ ਨੂੰ ਸਦਾ ਹੀ ਸਹਾਰਾ ਰਿਹਾ ਹੈ। ਕਾਦਰ ਦੀ ਕੁਦਰਤ ਦਾ ਵਿਧਾਨ ਵੇਖੋ ਕਿ ਵੱਡੇ ਰੁੱਖਾਂ ਦਾ ਵੇਲਾਂ ਨੂੰ ਸਹਾਰਾ, ਗਰਮੀ ਵਿਚ ਬਾਰਿਸ਼, ਜੀਵ-ਜੰਤੂਆਂ ਲਈ ਬਨਸਪਤੀ, ਬ੍ਰਹਿਮੰਡੀ ਵਰਤਾਰੇ ਵਿਚ ਸੂਰਜ, ਚੰਦਰਮਾ, ਰੁੱਤਾਂ, ਖਾਧ-ਪਦਾਰਥ, ਪਹਾੜ, ਦਰਿਆ ਸਭ ਮਾਨਵਤਾ ਲਈ ਪ੍ਰਭੂ ਦਾ ਦਾਨ ਹੀ ਹੈ। ਜੇਕਰ ਮਨੁੱਖ ਨੀਝ ਨਾਲ ਸਵੈ ਚਿੰਤਨ ਕਰੇ ਤਾਂ ਕਾਦਰ ਵੱਲੋਂ ਮਾਨਵੀ ਸਰੀਰ ਵੀ ਤਾਂ ਦਾਨ ਹੀ ਦਿੱਤਾ ਹੈ। ਕਈ ਵਾਰ ਇਕ ਚਿੱਤਰਕਾਰ ਫੁੱਲ ਦਾ ਚਿੱਤਰ ਬਣਾ ਕੇ ਫੁੱਲਿਆ ਨਹੀਂ ਸਮਾਉਂਦਾ ਪਰ ਜਿਸ ਨੇ ਬੇਅੰਤ ਰੂਪ ਦੇ ਫੁੱਲ ਪੈਦਾ ਕੀਤੇ ਉਹਦੇ ਤੋਂ ਬੇਮੁੱਖ ਹੋ ਜਾਂਦਾ ਹੈ। ਪੰਜਾਬੀ ਲੋਕ ਅਖਾਣਾਂ ਵਿਚ ਮਨੁੱਖਤਾ ਨੂੰ ਸਰਲ ਤੇ ਸਪੱਸ਼ਟ ਜਿਹੀ ਪ੍ਰੇਰਨਾ ਹੈ, 'ਦਾਨ ਕਰੇ ਕਲਿਆਣ'।

ਸਾਧੂ ਦਯਾ ਸਿੰਘ ਆਰਫ਼ ਨੇ 'ਜ਼ਿੰਦਗੀ ਬਿਲਾਸ' ਵਿਚ ਬਹੁਤ ਹੀ ਭਾਵਪੂਰਤ ਸ਼ਬਦਾਂ ਨਾਲ ਮਨੁੱਖੀ ਹਿਰਦਿਆਂ ਨੂੰ ਟੁੰਬਿਆ ਹੈ:

*ਜਿਚਰ ਵਿਚ ਜਹਾਨ ਦੇ ਜ਼ਿੰਦਗਾਨੀ, ਉਮਰ ਸਮਝ ਲੈ ਮਹਿਲ ਮਕਾਨ ਹੈ ਓਏ।*
*ਕਰ ਲੈ ਨਾਮ ਦਾ ਵਣਜ ਵਪਾਰ ਬੀਬਾ, ਕਰਨ ਵਾਸਤੇ ਪੁੰਨ ਤੇ ਦਾਨ ਹੈ ਓਏ।*

'ਦਾਨ ਕਲਾ' ਦੇ ਸੰਦਰਭ ਵਿਚ ਹੀ ਚਾਣਕਯ ਨੀਤੀ ਦਰਪਣ ਵਿਚ ਲਿਖਿਆ ਹੈ:

*ਦੁਰਗਤਿ ਨਾਸੈ ਸ਼ੀਲ ਤੇ, ਵਿਦਯਾ ਤੇ ਅਗਯਾਨ॥*
*ਭੈ ਨਾਸੇ ਹਰਿ ਭਜਨ ਤੇ, ਦਾਰਿਦ ਕੀਨੇ ਦਾਨ॥*

ਭਾਵ ਦੁਰਮਤਿ (ਖੋਟੇ ਕਰਮ) ਸੀਲ-ਸੁਭਾਅ ਨਾਲ ਤੇ ਅਗਿਆਨਤਾ-ਗਿਆਨ ਨਾਲ ਦੂਰ ਹੁੰਦੀ ਹੈ। ਇਸੇ ਤਰ੍ਹਾਂ ਜਨਮ ਮਰਨ ਦਾ ਡਰ ਪ੍ਰਭੂ ਸਿਮਰਨ ਨਾਲ ਤੇ ਦਾਰਿਦ (ਗ਼ਰੀਬੀ) ਦਾਨ ਕਰਨ ਨਾਲ ਦੂਰ ਹੁੰਦੀ ਹੈ। ਇਸ ਲਈ ਦਾਨ ਕਰਨ ਲੱਗਿਆਂ, 'ਅਕਲੀ ਕੀਚੈ ਦਾਨੁ' ਵਾਲੀ ਜਾਗ੍ਰਤੀ ਹੋਵੇ।

ਅਨਾਥਾਂ, ਦੁਖੀਆਂ, ਨਿਆਸਰਿਆਂ, ਰੋਗੀਆਂ, ਵਿੱਦਿਆ ਦੇਣ ਵਾਲੀਆਂ ਸੰਸਥਾਵਾਂ,

ਧਰਮ ਪ੍ਰਚਾਰ ਲਈ ਕਾਰਜਸ਼ੀਲ ਸਭਾਵਾਂ, ਲੋਕ ਭਲਾਈ 'ਚ ਕਾਰਜਸ਼ੀਲ ਜਥੇਬੰਦੀਆਂ ਦੀ ਮਦਦ ਕੀਤਿਆਂ 'ਦਾਨ ਕਲਾ' ਦੀ ਸ਼ਕਤੀ ਦਾ ਅਹਿਸਾਸ ਹੁੰਦਾ ਹੈ। ਇਕ ਗੱਲ ਸਪੱਸ਼ਟ ਹੈ ਕਿ ਦਾਨ ਦੇਣ ਵਾਲਾ ਹੰਕਾਰ ਨਾ ਕਰੇ ਅਤੇ ਦਾਨ ਲੈਣ ਵਾਲਾ ਇਸ 'ਚੋਂ ਵਪਾਰ ਨਾ ਕਰੇ। ਇਸ ਸਬੰਧ ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਗੁਰਮਤਿ ਮਾਰਤੰਡ ਵਿਚ ਲਿਖਿਆ ਹੈ, "ਦੁਖੀ ਦੀਨ ਅਨਾਥਾਂ ਦੀ ਸਾਰ ਲੈਣੀ, ਦੇਸ਼ ਅਤੇ ਕੌਮ ਦੀ ਉਨਤੀ ਲਈ ਹੁਨਰ ਅਰ ਵਿਦਯਾ ਦਾ ਪ੍ਰਚਾਰ ਕਰਨਾ, ਸਿੱਖੀ ਦਾ ਅੰਗ ਰੂਪ ਦਾਨ ਹੈ।" ਸਿੱਖ ਰਹਿਤਨਾਮਿਆਂ ਵਿਚ ਵੀ ਦਾਨ ਕਰਨ ਦੀ ਪ੍ਰੇਰਨਾ ਮਿਲਦੀ ਹੈ:-

*ਯਥਾ ਸਕਤਿ ਕਛੁ ਦੇਵਹਿ ਦਾਨ। ਸੋਈ ਸਿੰਘ ਹੈ ਪਰਮ ਸੁਜਾਨ॥*

*(ਭਾਈ ਦੇਸਾ ਸਿੰਘ ਜੀ)*

ਉਪਰੋਕਤ ਗੁਰਬਾਣੀ ਦੀਆਂ ਪੰਕਤੀਆਂ ਸਾਰੰਗ ਰਾਗ ਵਿਚ ਭਗਤ ਪਰਮਾਨੰਦ ਜੀ ਦੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਨ੍ਹਾਂ ਦਾ ਭਾਵ ਅਰਥ ਇਹੋ ਹੈ ਕਿ ਹੇ ਭਾਈ! ਪੁਰਾਣ ਆਦਿਕ ਧਰਮ ਪੁਸਤਕਾਂ ਸੁਣ ਕੇ ਤੂੰ ਖੱਟਿਆ ਤਾਂ ਕੁਝ ਵੀ ਨਹੀਂ; ਤੇਰੇ ਅੰਦਰ ਨਾ ਤਾਂ ਪਰਮਾਤਮਾ ਦੀ ਭਗਤੀ ਪੈਦਾ ਹੋਈ ਤੇ ਨਾ ਹੀ ਤੂੰ ਕਿਸੇ ਲੋੜਵੰਦ ਨੂੰ ਦਾਨ ਦੇ ਕੇ ਸਹਾਇਤਾ ਕੀਤੀ। ਇਸ ਲਈ 'ਦਾਨ ਕਲਾ' ਇਕ ਸ਼ਕਤੀ ਹੈ ਜੋ ਫੂਹੀ ਫੂਹੀ ਨਾਲ ਤਲਾਬ ਭਰਨ ਦੀ ਸਮਰੱਥਾ ਰੱਖਦੀ ਹੈ। ■

---

### *ਸਮਾਜ ਦਾ ਅਨਮੋਲ ਸਰਮਾਇਆ-ਬਜ਼ੁਰਗ* (ਸਫ਼ਾ ੨੯ ਦਾ ਬਾਕੀ ਹਿੱਸਾ)

ਬਜ਼ੁਰਗਾਂ ਦੀ ਦੇਖ-ਭਾਲ ਲਈ ਬਣੇ ਕਾਨੂੰਨ ਵਾਸਤਵ ਵਿਚ ਵਾਰਸਾਂ ਨੂੰ ਆਪਣੇ ਮਾਪਿਆਂ ਨੂੰ ਸੰਭਾਲਣ ਪ੍ਰਤੀ ਚੇਤੰਨ ਕਰਨ ਅਤੇ ਉਨ੍ਹਾਂ ਦੇ ਸਮਾਜਿਕ ਫਰਜ਼ਾਂ ਨੂੰ ਕਾਨੂੰਨੀ ਰੂਪ ਦੇਣ ਦਾ ਸਫਲ ਕਾਰਜ ਕਰ ਰਹੇ ਹਨ। ਪੱਛਮੀ ਤਰਜ਼ ਦੀ ਥਾਂ ਅਜੇ ਸਾਨੂੰ ਸ਼ਹਿਰਾਂ ਅਤੇ ਵਿਸ਼ੇਸ਼ ਰੂਪ ਵਿਚ ਪਿੰਡਾਂ ਵਿਚ ਬਜ਼ੁਰਗ ਅਰਾਮ-ਘਰ ਹੀ ਚਾਹੀਦੇ ਹਨ ਕਿਉਂਕਿ ਬਹੁਤ ਬਜ਼ੁਰਗ ਆਪਣੇ ਘਰਾਂ ਵਿਚ ਹੀ ਸੌਣ ਨੂੰ ਤਰਜੀਹ ਦਿੰਦੇ ਹਨ। ਅਜਿਹੇ ਅਰਾਮ-ਘਰਾਂ ਦੀ ਉਸਾਰੀ ਅਤੇ ਸੰਚਾਲਨ ਵਿਚ ਗੈਰ-ਸਰਕਾਰੀ ਸੇਵਾ ਸੰਸਥਾਵਾਂ ਅਹਿਮ ਭੂਮਿਕਾ ਨਿਭਾ ਸਕਦੀਆਂ ਹਨ। ਜਿੰਨਾ ਆਪਣੀ ਸਾਰੀ ਜ਼ਿੰਦਗੀ ਸਾਡੇ ਪਾਲਣ-ਪੋਸ਼ਣ ਵਿਚ ਲਾਈ, ਉਨ੍ਹਾਂ ਨੂੰ ਲਾਚਾਰ ਅਤੇ ਬੇਸਹਾਰਾ ਛੱਡ ਕੇ ਕੱਲ ਨੂੰ ਅਸੀਂ ਆਪਣੇ ਬੱਚਿਆਂ ਤੋਂ ਕਿਹੜੀ ਸੇਵਾ ਦੀ ਉਮੀਦ ਕਰਾਂਗੇ। ਬਜ਼ੁਰਗਾਂ ਪਾਸ ਅਨੁਭਵ ਦਾ ਢੇਰ ਖ਼ਜ਼ਾਨਾ ਸਾਡੀਆਂ ਕਈਂ ਸਮੱਸਿਆਵਾਂ ਹੱਲ ਕਰਨ ਵਿਚ ਸਹਾਈ ਹੋ ਸਕਦਾ ਹੈ।

ਅਦਬ ਅਤੇ ਅਸ਼ੀਰਵਾਦ ਇੱਕੋ ਸਿੱਕੇ ਦੇ ਦੋ ਪਾਸੇ ਹਨ। ਮਾਪਿਆਂ ਦੀ ਬੁੱਕਲ ਦਾ ਨਿੱਘ ਦੁਨੀਆ ਦੀਆਂ ਸਾਰੀਆਂ ਸੁੱਖ-ਸਹੂਲਤਾਂ ਨਾਲੋਂ ਉੱਤਮ ਹੈ। ■




## ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਤੇ ਸਰਹਿੰਦ ਦੇ ਠੰਡੇ ਬੁਰਜ ਦੀਆਂ ਪੁਰਾਤਨ ਯਾਦਗਾਰਾਂ ਦੁਬਾਰਾ ਕਾਇਮ ਹੋਣਗੀਆਂ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ-੦੨ ਜਨਵਰੀ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਸੰਗਤਾਂ ਦੀ ਮੰਗ ਅਨੁਸਾਰ ਸਿੱਖ ਇਤਿਹਾਸ ਨੂੰ ਰੂਪਮਾਨ ਕਰਦੀ ਚਮਕੌਰ ਸਾਹਿਬ ਦੀ ਕੱਚੀ ਗੜ੍ਹੀ ਨੂੰ ਦੁਬਾਰਾ ਉਸੇ ਪੁਰਾਤਨ ਰੂਪ 'ਚ ਸੁਰਜੀਤ ਕੀਤਾ ਜਾਵੇਗਾ। ਇਸੇ ਤਰ੍ਹਾਂ ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ ਸਰਹਿੰਦ ਵਿਖੇ ਗੁਰੂ ਸਾਹਿਬ ਦੇ ਛੋਟੇ ਲਖਤੇ-ਜਿਗਰ ਬਾਬਾ ਜੋਰਾਵਰ ਸਿੰਘ, ਬਾਬਾ ਫਤਿਹ ਸਿੰਘ ਤੇ ਮਾਤਾ ਗੁਜਰੀ ਜੀ ਨੇ ਵਿਲੱਖਣ ਸ਼ਹਾਦਤਾਂ ਦਿੱਤੀਆਂ ਸਨ ਅਤੇ ਜਿਸ ਠੰਡੇ ਬੁਰਜ 'ਚ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਕੈਦ ਕੀਤਾ ਗਿਆ ਸੀ। ਉਸ ਸਮੇਂ ਵਰਗਾ ਪੁਰਾਤਨ ਠੰਡਾ ਬੁਰਜ ਸਥਾਪਿਤ ਕਰਨ ਲਈ ੪ ਮੈਂਬਰੀ ਸਬ-ਕਮੇਟੀ ਬਣਾਈ ਗਈ ਹੈ। ਜਿਸ ਵਿਚ ਉੱਘੇ ਇਤਿਹਾਸਕਾਰ ਡਾਕਟਰ ਕਿਰਪਾਲ ਸਿੰਘ ਚੰਡੀਗੜ੍ਹ, ਡਾਕਟਰ ਜਸਪਾਲ ਸਿੰਘ ਵਾਈਸ ਚਾਂਸਲਰ ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾਕਟਰ ਪ੍ਰਿਥੀਪਾਲ ਸਿੰਘ ਤੇ ਇਤਿਹਾਸਕਾਰ ਡਾਕਟਰ ਜੇ. ਐਸ. (ਗਰੇਵਾਲ) ਕਮੇਟੀ ਦੇ ਮੈਂਬਰ ਹੋਣਗੇ। ਸ. ਰੂਪ ਸਿੰਘ ਸਕੱਤਰ ਨੂੰ ਇਸ ਕਮੇਟੀ ਦਾ ਕੋਆਰਡੀਨੇਟਰ ਬਣਾਇਆ ਗਿਆ। ਸਬ-ਕਮੇਟੀ ਦੀ ਰਿਪੋਰਟ ਆਉਣ 'ਤੇ ਜਲਦੀ ਹੀ ਅਗਲੇਰੀ ਕਾਰਵਾਈ ਸ਼ੁਰੂ ਹੋਵੇਗੀ। ਉਨ੍ਹਾਂ ਕਿਹਾ ਕਿ ਇਸ ਤੋਂ ਪਹਿਲਾਂ ਵੀ ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ ਅਤੇ ਗੁਰਦੁਆਰਾ ਚਰਨ ਕੰਵਲ ਸਾਹਿਬ ਮਾਛੀਵਾੜਾ ਆਦਿ ਅਸਥਾਨਾਂ 'ਤੇ ਵੀ ਵਿਖੇ ਵੀ ਪੁਰਾਤਨ ਗੁਰੂ-ਕਾਲ ਦੇ ਸਮੇਂ ਵਰਗੀ ਦਿੱਖ ਪ੍ਰਦਾਨ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਤੋਂ ਇਲਾਵਾ ਪੰਜਾਬ ਵਿਚ ਗੂੰਗੇ, ਬੋਲੇ ਬੱਚਿਆਂ ਲਈ ਗੁਰਦੁਆਰਾ ਆਲਮਗੀਰ ਲੁਧਿਆਣਾ ਵਿਖੇ ਵਧੀਆ ਸਕੂਲ ਖੋਲ੍ਹਿਆ ਜਾਵੇਗਾ ਜੋ ਇੱਕ ਸਾਲ ਦੇ ਅੰਦਰ-ਅੰਦਰ ਤਿਆਰ ਹੋ ਜਾਵੇਗਾ।

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਬਾਣੀ ਕੰਠ, ਕਵੀਸ਼ਰੀ ਗਾਇਨ ਮੁਕਾਬਲੇ ਕਰਵਾਏ

ਸ੍ਰੀ ਅੰਮ੍ਰਿਤਸਰ-੦੨ ਜਨਵਰੀ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਦਿੱਤੇ ਨਿਰਦੇਸ਼ਾਂ ਮੁਤਾਬਿਕ ਧਰਮ ਪ੍ਰਚਾਰ ਕਮੇਟੀ ਵੱਲੋਂ ਨੌਜਵਾਨ ਪੀੜ੍ਹੀ ਨੂੰ ਗੁਰਸਿੱਖੀ ਨਾਲ ਜੋੜਨ ਲਈ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਸੋਹਲ ਜ਼ਿਲ੍ਹਾ ਤਰਨਤਾਰਨ ਸਾਹਿਬ ਵਿਖੇ ਗੁਰਬਾਣੀ ਕੰਠ ਤੇ ਕਵੀਸ਼ਰੀ ਗਾਇਨ ਮੁਕਾਬਲੇ ਕਰਵਾਏ ਗਏ ਜਿਸ ਵਿਚ ੧੦+੨ ਕਲਾਸ ਤਕ ਦੇ ਤਕਰੀਬਨ ੨੧੨

ਸਕੂਲੀ ਬੱਚਿਆਂ ਨੇ ਭਾਗ ਲਿਆ। ਇਸ ਸਮਾਗਮ 'ਚ ਬੱਚਿਆਂ ਦੀ ਕਾਰਜ ਕੁਸ਼ਲਤਾ ਨੂੰ ਨਿਖਾਰਨ ਤੇ ਗੁਰਸਿੱਖੀ ਪ੍ਰਤੀ ਹੋਰ ਜਾਗਰੂਕਤਾ ਵਾਲਾ ਕਦਮ ਦੱਸਦਿਆਂ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਮਨਜੀਤ ਸਿੰਘ ਤੇ ਬਾਬਾ ਨਿਰਮਲ ਸਿੰਘ ਨੇ ਕਿਹਾ ਕਿ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਕਮੇਟੀ) ਨੇ ਪਿੰਡਾਂ ਤਕ ਪਹੁੰਚ ਕਰਕੇ ਵਧ ਰਹੇ ਪਤਿਤਪੁਣੇ ਨੂੰ ਠੱਲ ਪਾਉਣ ਤੇ ਨਸ਼ਾਖੋਰੀ ਨੂੰ ਖਤਮ ਕਰਨ ਦਾ ਵੱਡਾ ਉੱਦਮ-ਉਪਰਾਲਾ ਕੀਤਾ ਹੈ। ਇਸ ਮੌਕੇ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਕਿਹਾ ਕਿ ਸਿੱਖੀ ਦੇ ਪ੍ਰਚਾਰ ਤੇ ਪਸਾਰ ਲਈ ਧਰਮ ਪ੍ਰਚਾਰ ਕਮੇਟੀ ਵੱਲੋਂ ਪੰਜਾਬ ਭਰ 'ਚ ਸੁੰਦਰ ਦਸਤਾਰ ਮੁਕਾਬਲੇ ਕਰਵਾਏ ਜਾ ਰਹੇ ਹਨ। ਇਨ੍ਹਾਂ ਮੁਕਾਬਲਿਆਂ ਦੌਰਾਨ ਪਹਿਲੇ, ਦੂਜੇ ਤੇ ਤੀਜੇ ਸਥਾਨ 'ਤੇ ਆਉਣ ਵਾਲੇ ਵਿਦਿਆਰਥੀਆਂ ਤੋਂ ਇਲਾਵਾ ਮੁਕਾਬਲੇ ਵਿਚ ਭਾਗ ਲੈਣ ਵਾਲੇ ਸਕੂਲਾਂ ਨੂੰ ਟਰਾਫ਼ੀ, ਸਿਰੋਪਾਓ ਤੇ ਪ੍ਰਸੰਸਾ ਪੱਤਰ ਦੇ ਕੇ ਸਨਮਾਨਿਤ ਕੀਤਾ ਗਿਆ ਹੈ।

## ਸ਼ਹੀਦ ਸਤਵੰਤ ਸਿੰਘ ਕਾਲੇਕਾ ਦੇ ਪਰਵਾਰ ਨੂੰ ਗੋਲਡ ਮੈਡਲ ਨਾਲ ਸਨਮਾਨਿਤ ਕੀਤਾ

ਸ੍ਰੀ ਅੰਮ੍ਰਿਤਸਰ-੦੮ ਜਨਵਰੀ- ਅਮਰੀਕਾ ਦੇ ਸੂਬਾ ਵਿਸਕਾਨਸਿਨ ਦੇ ਸ਼ਹਿਰ ਓਕ ਕਰੀਕ ਦੇ ਗੁਰਦੁਆਰਾ ਸਾਹਿਬ ਮਿਲਵਾਕੀ 'ਚ ਬੀਤੇ ਸਾਲ ੫ ਅਗਸਤ ੨੦੧੨ ਨੂੰ ਵਾਪਰੇ ਗੋਲੀਕਾਂਡ ਦੌਰਾਨ ਸ਼ਹੀਦ ਹੋਏ ਸ. ਸਤਵੰਤ ਸਿੰਘ ਕਾਲੇਕਾ ਦੀ ਧਰਮ ਸੁਪਤਨੀ ਬੀਬੀ ਸਤਪਾਲ ਕੌਰ ਨੂੰ ਗੋਲਡ ਮੈਡਲ ਤੇ ਉਨ੍ਹਾਂ ਦੇ ਸਪੁੱਤਰ ਸ. ਪ੍ਰਦੀਪ ਸਿੰਘ ਤੇ ਸ. ਅਮਰਦੀਪ ਸਿੰਘ, ਭਰਾਤਾ ਸ. ਅਮਰਜੀਤ ਸਿੰਘ, ਸ.ਅੰਮ੍ਰਿਤਪਾਲ ਸਿੰਘ ਤੇ ਸ. ਹਰਬੰਸ ਸਿੰਘ ਕਾਲੇਕਾ, ਭੈਣਾਂ ਪ੍ਰੋਫ਼ੈਸਰ ਜਸਵਿੰਦਰ ਕੌਰ ਤੇ ਬੀਬੀ ਹਰਿੰਦਰ ਕੌਰ ਨੂੰ ਲੋਈ ਤੇ ਸਿਰੋਪਾਓ ਦੇ ਕੇ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਥਾਨਕ ਗੁਰਦੁਆਚਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸਨਮਾਨਿਤ ਕੀਤਾ। ਇਸ ਮੌਕੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸਿੰਘ ਸਾਹਿਬ ਗਿਆਨੀ ਬਲਵੰਤ ਸਿੰਘ ਨੰਦਗੜ੍ਹ ਜਥੇਦਾਰ ਤਖਤ ਸ੍ਰੀ ਦਮਦਮਾ ਸਾਹਿਬ, ਸਿੰਘ ਸਾਹਿਬ ਗਿਆਨੀ ਮੱਲ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣੇ ਵਾਲੇ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਬਾਬਾ ਹਰਨਾਮ ਸਿੰਘ ਖਾਲਸਾ ਮੁਖੀ ਦਮਦਮੀ ਟਕਸਾਲ ਵੀ ਹਾਜ਼ਰ ਸਨ। ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਬੀਤੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ. ਕਾਲੇਕਾ ਦੇ ਪਰਵਾਰ ਤੇ ਗੋਰੇ ਪੁਲੀਸ ਅਫ਼ਸਰ ਨੂੰ ਗੋਲਡ ਮੈਡਲ ਨਾਲ ਸਨਮਾਨਿਤ ਕਰਨ ਦਾ ਫੈਸਲਾ ਕੀਤਾ

ਗਿਆ ਸੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖਾਂ ਪ੍ਰਤੀ ਕੁਰਬਾਨੀਆਂ ਕਰਨ ਵਾਲਿਆਂ ਦਾ ਦਿਲੋਂ ਸਤਿਕਾਰ ਕਰਦੀ ਹੈ। ਉਨ੍ਹਾਂ ਕਿਹਾ ਕਿ ਗੋਰੇ ਪੁਲੀਸ ਅਫਸਰ ਲੈਫਟੀਨੈਂਟ ਬਰਾਇਨ ਮਰਫੀ ਨੂੰ ਵੀ ਸਨਮਾਨਿਤ ਕੀਤਾ ਜਾਣਾ ਸੀ ਪਰੰਤੂ ਕਿਸੇ ਕਾਰਨ ਉਹ ਇਸ ਸਮਾਗਮ ਵਿਚ ਪਹੁੰਚ ਨਹੀਂ ਸਕੇ। ਉਨ੍ਹਾਂ ਨੂੰ ਅਮਰੀਕਾ ਵਿਚ ਸਮਾਗਮ ਕਰ ਕੇ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਗੋਲਡ ਮੈਡਲ ਨਾਲ ਸਨਮਾਨਿਤ ਕਰਨਗੇ। ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ. ਸਤਵੰਤ ਸਿੰਘ ਕਾਲੇਕਾ ਦੀ ਹੋਈ ਸ਼ਹੀਦੀ 'ਤੇ ਚਾਨਣਾ ਪਾਇਆ। ਸਟੇਜ ਦੀ ਸੇਵਾ ਸ. ਰੂਪ ਸਿੰਘ ਸਕੱਤਰ ਵੱਲੋਂ ਨਿਭਾਈ ਗਈ। ਇਸ ਤੋਂ ਪਹਿਲਾਂ ਹਜ਼ੂਰੀ ਰਾਗੀ ਭਾਈ ਗੁਰਕੀਰਤ ਸਿੰਘ ਦੇ ਜਥੇ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਗਿਆ ਤੇ ਭਾਈ ਸਤਪਾਲ ਸਿੰਘ ਗ੍ਰੰਥੀ ਸਿੰਘ ਵੱਲੋਂ ਅਰਦਾਸ ਕੀਤੀ ਗਈ।

## ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਐਨੀਮੇਸ਼ਨ ਧਾਰਮਿਕ ਫਿਲਮਾਂ ਤਿਆਰ ਕੀਤੀਆਂ ਜਾਣਗੀਆਂ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ-੧੦ ਜਨਵਰੀ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖੀ ਨੂੰ ਪ੍ਰਫੁਲਿਤ ਕਰਨ ਤੇ ਲੋਕਾਂ 'ਚ ਜਾਗਰੂਕਤਾ ਲਿਆਉਣ ਲਈ ਅਹਿਮ ਫੈਸਲਾ ਕਰਦਿਆਂ ਐਨੀਮੇਸ਼ਨ ਧਾਰਮਿਕ ਫਿਲਮਾਂ ਤਿਆਰ ਕਰਵਾਉਣ ਦਾ ਫੈਸਲਾ ਕੀਤਾ ਗਿਆ ਹੈ ਤੇ ਇਸ ਕਾਰਜ ਸਬੰਧੀ ਸ. ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ, ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਕਮੇਟੀ), ਸ. ਦਿਲਜੀਤ ਸਿੰਘ ਮੀਤ ਸਕੱਤਰ ੮੫ ਸ਼੍ਰੋਮਣੀ ਕਮੇਟੀ, ਸ.ਅਮਰਜੀਤ ਸਿੰਘ ਡਾਇਰੈਕਟਰ-ਕਮ-ਪ੍ਰਿੰਸੀਪਲ ਗੁਰੂ ਕਾਂਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬ੍ਹੋ ਬਠਿੰਡਾ, ਸ. ਸਿਮਰਜੀਤ ਸਿੰਘ ਸੰਪਾਦਕ ਗੁਰਮਤਿ ਪ੍ਰਕਾਸ਼, ਡਾਕਟਰ ਇੰਦਰਜੀਤ ਸਿੰਘ ਗੋਗੋਆਣੀ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਤੇ ਪ੍ਰੋ. ਮਨਜੀਤ ਕੌਰ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ 'ਤੇ ਆਧਾਰਿਤ ਸਬ-ਕਮੇਟੀ ਗਠਿਤ ਕੀਤੀ ਹੈ। ਇਸ ਕਮੇਟੀ ਦੇ ਕੋਆਰਡੀਨੇਟਰ ਸ. ਅੰਗਰੇਜ ਸਿੰਘ (ਮੀਤ ਸਕੱਤਰ) ਹੋਣਗੇ। ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਮੌਜੂਦਾ ਸਮੇਂ ਦੇ ਹਾਲਾਤਾਂ ਨੂੰ ਮੁੱਖ ਰੱਖਦਿਆਂ ਸਿੱਖ ਧਰਮ ਦੇ ਪ੍ਰਚਾਰ ਤੇ ਪਸਾਰ ਨੂੰ ਮੁੱਖ ਰੱਖਦਿਆਂ ਨਸ਼ਿਆਂ ਤੇ ਪਤਿਤਪੁਣੇ ਦੇ ਕੋਹੜ ਨੂੰ ਦੂਰ ਕਰਨ ਲਈ ਬਾਣੀ ਅਤੇ ਬਾਣੇ ਦੀ ਮਹੱਤਤਾ ਅਤੇ ਦਸਤਾਰ ਸਜਾਉਣ ਸਬੰਧੀ, ਦਸਤਾਰ ਦੀ ਲੋੜ ਅਤੇ ਕੇਸਾਂ ਦੀ ਮਹਾਨਤਾ ਨੂੰ ਦਰਸਾਉਂਦੀਆਂ ਐਨੀਮੇਸ਼ਨ ਧਾਰਮਿਕ ਫਿਲਮਾਂ ਧਰਮ ਪ੍ਰਚਾਰ ਕਮੇਟੀ ਰਾਹੀਂ ਤਿਆਰ ਕਰਵਾਉਣ ਦਾ ਫੈਸਲਾ ਕੀਤਾ ਗਿਆ ਹੈ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪ੍ਰੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਦਸੰਬਰ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੧੨-੧੨ | ਪਿੰਡ ਟਾਂਡੀ, ਜ਼ਿਲ੍ਹਾ ਕਪੂਰਥਲਾ | ੧੩ |
| ੨-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੨੨੮ |
| ੨-੧੨-੧੨ | ਪਿੰਡ ਖਾਨਪੁਰ ਢੱਡੇ, ਜ਼ਿਲ੍ਹਾ ਕਪੂਰਥਲਾ | ੨੭ |
| ੫-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੨੦ |
| ੭-੧੨-੧੨ | ਪਿੰਡ ਵਡਾਲਾ ਨੇੜੇ ਬਾਬਾ ਬਕਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ | ੮੮ |
| ੯-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੮੦ |
| ੯-੧੨-੧੨ | ਗੁਰਦੁਆਰਾ ਸਿੰਘ ਸਭਾ ਲੋਹੀਆਂ, ਜ਼ਿਲ੍ਹਾ ਜਲੰਧਰ | ੧੩ |
| ੧੧-੧੨-੧੨ | ਪਿੰਡ ਵੜੈਚਾਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੩੮ |
| ੧੨-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੮੮ |
| ੧੨-੧੨-੧੨ | ਪਿੰਡ ਭਾਮੜੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੪੦ |
| ੧੩-੧੨-੧੨ | ਪਿੰਡ ਉੱਚੀ ਰੁੜਕੀ, ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੧੮ |
| ੧੪-੧੨-੧੨ | ਪਿੰਡ ਕੌਲਗੜ੍ਹ ਜ਼ਿਲ੍ਹਾ ਫਤਿਹਗੜ੍ਹ ਸਾਹਿਬ | ੧੮ |
| ੧੫-੧੨-੧੨ | ਪਿੰਡ ਸਲਾਣਾ ਦੁੱਲਾ ਸਿੰਘ ਵਾਲਾ, ਫਤਿਹਗੜ੍ਹ ਸਾਹਿਬ | ੪੨ |
| ੧੬-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੮ |
| ੧੯-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੫੨ |
| ੨੧-੧੨-੧੨ | ਪਿੰਡ ਕੁਰੇਸੀਆ ਨੇੜੇ ਭੋਗਪੁਰ (ਜਲੰਧਰ) | ੧੮ |
| ੨੩-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੦ |
| ੨੩-੧੨-੧੨ | ਪਿੰਡ ਮਾੜੀ ਮੇਘਾ, ਪੱਟੀ (ਤਰਨਤਾਰਨ) | ੮੨ |
| ੨੩-੧੨-੧੨ | ਗੁਰਦੁਆਰਾ ਸਾਹਿਬ ਸ਼ੇਰਗਾਹ, ਪਾਉਂਟਾ ਸਾਹਿਬ (ਹਿਮਾਚਲ) | ੩੫ |
| ੨੫-੧੨-੧੨ | ਸੱਚਖੰਡ ਗੁਜਰਾਲ ਕੈਂਪ, ਜੰਮੂ | ੧੨੨ |
| ੨੬-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੭੦ |
| ੨੮-੧੨-੧੨ | ਗੁ: ਸਾਹਿਬ ਪਾਤ: ਪੰਜਵੀਂ ਬੁਰਜ ਸਾਹਿਬ, ਧਾਰੀਵਾਲ | ੩੭ |
| ੨੮-੧੨-੧੨ | ਗੁਰਦੁਆਰਾ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ | ੧੬ |
| ੨੯-੧੨-੧੨ | ਪਿੰਡ ਸੰਘਰ, ਜ਼ਿਲ੍ਹਾ ਤਰਨਤਾਰਨ | ੩੨ |
| ੩੦-੧੨-੧੨ | ਸ੍ਰੀ ਅਕਾਲ ਤਖਤ ਸਾਹਿਬ | ੧੫੨ |

| | | |
|---|---|---|
| ੩੦-੧੨-੧੨ | ਪਿੰਡ ਕੋਟਲਾ ਗੁਜਰਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ | ੪੫ |
| ੩੧-੧੨-੧੨ | ਗੁਰਦੁਆਰਾ ਸਾਹਿਬ ਪਿੰਡ ਬਸੀ ਭੁਲੱਥ, ਜ਼ਿਲ੍ਹਾ ਕਪੂਰਥਲਾ | ੨੨ |

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਵੱਲੋਂ ਜੰਮੂ-ਕਸ਼ਮੀਰ ਵਿਖੇ ਅਰੰਭ ਕੀਤੀ ਲਹਿਰ 'ਅੰਮ੍ਰਿਤ ਛਕੋ ਸਿੰਘ ਸਜੋ ਤੇ ਨਸ਼ੇ ਛੱਡੋ' ਦੇ ਅੰਤਰਗਤ ਮਿਤੀ ੨੫-੧੨-੧੨ ਦਿਨ ਮੰਗਲਵਾਰ ਨੂੰ ਗੁਰਦੁਆਰਾ ਸੱਚਖੰਡ ਸਾਹਿਬ ਕੈਂਪ ਗੋਲ ਗੁਜਰਾਲ ਵਿਖੇ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੨੨ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ ਵੇਲੇ ਤੋਂ ਚੱਲੇ ਦੀਵਾਨ ਵਿਚ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਪਹੁੰਚੇ ਭਾਈ ਲੱਖਾ ਸਿੰਘ ਦੇ ਢਾਡੀ ਜਥੇ ਨੇ ਗੁਰ-ਇਤਿਹਾਸ ਸਰਵਣ ਕਰਵਾਇਆ। ਉਪਰੰਤ ਸਿੱਖ ਮਿਸ਼ਨ ਜੰਮੂ ਕਸ਼ਮੀਰ ਦੇ ਇੰਚਾਰਜ ਭਾਈ ਸਵਰਨ ਸਿੰਘ ਖਾਲਸਾ ਨੇ ਅੰਮ੍ਰਿਤ ਦੇ ਵਿਸ਼ੇ ਤੇ ਗੁਰ-ਇਤਿਹਾਸ ਤੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਇਤਿਹਾਸ ਦੇ ਇਤਿਹਾਸਿਕ ਹਵਾਲੇ ਦੇ ਕੇ ਸੰਗਤਾਂ ਨੂੰ ਵੱਧ ਤੋਂ ਵੱਧ ਗਿਣਤੀ ਵਿਚ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਕੀਤੀ। ੨੪ ਦਸੰਬਰ ਤੋਂ ੨੭ ਦਸੰਬਰ ੨੦੧੨ ਰੋਜ਼ ਰਾਤ ੬ ਤੋਂ ੧੦ ਵਜੇ ਤਕ ਸਮਾਗਮ ਚੱਲਦੇ ਰਹੇ।

## ਹਲਕਾ ਅਜਨਾਲਾ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਹਰਵਿੰਦਰ ਸਿੰਘ ਅਤੇ ਭਾਈ ਰਣਜੀਤ ਸਿੰਘ ਪ੍ਰਚਾਰਕ ਦੀ ਪੁੱਜੀ ਰਿਪੋਰਟ ਅਨੁਸਾਰ ਜਨਮ ਅਸਥਾਨ ਬਾਬਾ ਜੀਵਨ ਸਿੰਘ (ਭਾਈ ਜੈਤਾ ਜੀ) ਗੱਗੋਮਾਹਲ ਵਿਖੇ ੨੬ ਤੋਂ ੨੮, ੨੯ ਨਵੰਬਰ ੨੦੧੨ ਤਕ ਗੁਰਮਤਿ ਸਮਾਗਮ ਕਰਵਾਏ ਗਏ। ਜਿਸ ਦੌਰਾਨ ਆਸ-ਪਾਸ ਦੇ ੨੮ ਪਿੰਡਾਂ ਵਿਚ ਗੁਰਮਤਿ ਵਿਚਾਰਾਂ ਕੀਤੀਆਂ ਅਤੇ ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਤ ਕੀਤਾ ਗਿਆ। ੨੯ ਨਵੰਬਰ ਨੂੰ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਜਿਸ ਵਿਚ ੬੭ ਪ੍ਰਾਣੀ ਅੰਮ੍ਰਿਤ ਪਾਨ ਕਰ ਕੇ ਗੁਰੂ ਵਾਲੇ ਬਣੇ।

## ਗੁਰਮਤਿ ਸਿਖਲਾਈ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਮਤਿ ਦੇ ਪ੍ਰਚਾਰ-ਪਸਾਰ ਲਈ ਗੁਰਮਤਿ ਸਿਖਲਾਈ ਕੈਂਪ ਲਗਾਉਣ ਦੇ ਪ੍ਰੋਗਰਾਮ ਉਲੀਕੇ ਗਏ ਹਨ। ਜਿਸ ਦੇ ਪਹਿਲੇ ਕੈਂਪ ਦੀ ਆਰੰਭਤਾ ਗੁਰਦੁਆਰਾ ਨਾਨਕਸਰ ਸਾਹਿਬ ਵੇਰਕਾ ਤੋਂ ਹੋਈ ਜੋ ਕਿ ੩ ਜਨਵਰੀ ੨੦੧੩ ਤੋਂ ੫ ਜਨਵਰੀ ੨੦੧੩ ਤਕ ਚੱਲਿਆ। ਇਸ ਕੈਂਪ ਵਿਚ ੨੫੦ ਗ੍ਰੰਥੀ ਸਿੰਘ, ਅਖੰਡ ਪਾਠੀ ਸਿੰਘ ਅਤੇ ਸਿੱਖ ਸੰਗਤਾਂ ਨੇ ਭਾਗ ਲਿਆ। ਭਾਈ ਸਰਵਣ ਸਿੰਘ ਪ੍ਰਚਾਰਕ, ਭਾਈ ਜਗਦੇਵ ਸਿੰਘ ਪ੍ਰਚਾਰਕ, ਭਾਈ ਪਰਮਿੰਦਰ ਸਿੰਘ ਪ੍ਰਚਾਰਕ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ ਸਿੱਖ ਰਹਿਤ ਮਰਯਾਦਾ ਦੀ ਭਾਵ-ਪੂਰਤ ਵਿਆਖਿਆ ਕੀਤੀ। ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ, ਸ. ਭੁਪਿੰਦਰਪਾਲ ਸਿੰਘ, ਸ. ਅੰਗਰੇਜ਼ ਸਿੰਘ, ਸ. ਸੰਤੋਖ ਸਿੰਘ ਕਾਲਾ ਅਫਗਾਨਾ ਸਾਰੇ ਮੀਤ ਸਕੱਤਰ ਸਾਹਿਬਾਨ ਦਾ ਭਰਪੂਰ ਸਹਿਯੋਗ ਮਿਲਦਾ ਰਿਹਾ। ਕੈਂਪ ਵਿਚ ਤਿੰਨੋਂ ਹੀ ਦਿਨ ਹਾਜ਼ਰੀਆਂ ਭਰਨ ਵਾਲੇ ਗ੍ਰੰਥੀ, ਅਖੰਡ ਪਾਠੀ ਸਿੰਘਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਸੰਸਾ ਪੱਤਰ, ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। ਮਿਤੀ ੫-੨-੨੦੧੩

